March 2008 Vol. 4 • Issue 7 • Rs. 10/-

# ਵਰਤਮਾਨ ਹਿੰਦੁਸਤਾਨ

# VARTMAN HINDUSTAN

New Delhi (Punjabi Monthly)




ਪੰਜਾਬ ਸਰਕਾਰ ਵਲੋਂ ਪ੍ਰਕਾਸ਼ਤ ਕਾਮਰੇਡ ਸੁਵਰਨ ਸਿੰਘ ਵਿਰਕ ਦੀ ਪੁਸਤਕ 'ਦੇਸ਼ ਦੀ ਆਜ਼ਾਦੀ-ਸੰਘਰਸ਼ ਦੇ ਸੁਰਖ-ਪੱਤਰੇ' ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਖੇ ਰਾਜ-ਪੱਧਰੀ ਸਮਾਗਮ ਵਿਚ ਰਿਲੀਜ਼ ਕਰਦੇ ਹੋਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਰਮ-ਭੂਮੀ ਤੋਂ ਜਨਮ-ਭੂਮੀ ਤੱਕ ਦੀ ਯਾਤਰਾ ਦਾ ਦ੍ਰਿਸ਼ ਬੱਗੀ ਵਿੱਚ ਸੁਸ਼ੋਭਿਤ ਸਤਿਗੁਰੂ ਜਗਜੀਤ ਸਿੰਘ ਜੀ ਸਾਧ ਸੰਗਤ ਦੀ ਰਹਿਨੁਮਾਈ ਕਰਦੇ ਹੋਏ।




ਕੇਂਦਰੀ ਸਹਿਤ ਸੰਮੇਲਨ ਵਲੋਂ ਆਯੋਜਿਤ ਸਮਾਗਮ 'ਤੇ ਪੁੱਜੀਆਂ ਕੁੱਝ ਵਿਸ਼ੇਸ਼ ਸ਼ਖਸੀਅਤਾਂ : ਸੁ. ਤਰਲੋਚਨ ਸਿੰਘ (ਮੈਂਬਰ ਰਾਜ ਸਭਾ), ਡਾ. ਰਵੇਲ ਸਿੰਘ (ਸਕੱਤਰ ਪੰਜਾਬੀ ਅਕਾਦਮੀ, ਦਿੱਲੀ), ਡਾ. ਪ੍ਰੀਤਮ ਸਿੰਘ ਬੱਤਰਾ ਅਤੇ ਜਥੇਦਾਰ ਰਛਪਾਲ ਸਿੰਘ ਨਾਲ ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ, ਸਕੱਤਰ ਜਨਰਲ ਮੋਹਨ ਸਿੰਘ ਬੈਰੀ, ਡਾ. ਜਗਮੇਲ ਸਿੰਘ ਭਾਠੂਆਂ, ਸ਼ਾਇਰ ਅਮਰਜੀਤ ਸਿੰਘ 'ਅਮਰ', ਡਾ. ਸਤੀਸ਼ ਕੁਮਾਰ ਵਰਮਾ, ਹਰਭਜਨ ਸਹਿਗਲ, ਮਿਸਿਜ਼ਰਵਿੰਦਰ ਕੌਰ 'ਰਵੀ', ਪ੍ਰਭਜੋਤ ਸਿੰਘ, ਜਗਜੋਤ ਸਿੰਘ, ਸੁਦਾਰਨੀ ਜੁਗਿੰਦਰ ਕੌਰ ਆਦਿ ਦਿਖਾਈ ਦੇ ਰਹੇ ਹਨ।



ਡਾ. ਮਨਜੀਤ ਸਿੰਘ (ਕੇਂਦਰੀ ਸਾਹਿਤ ਸੰਮੇਲਨ ਦੇ ਪ੍ਰਧਾਨ), ਸ਼ਾਇਰ ਅਮਰਜੀਤ ਸਿੰਘ 'ਅਮਰ', ਮੋਹਨ ਸਿੰਘ ਬੈਰੀ, ਹਰਭਜਨ ਸਿੰਘ ਨਿਰਦੇਸ਼ ਨਾਲ ਸੁ. ਕਰਤਾਰ ਸਿੰਘ ਦੁੱਗਲ ਨੂੰ ਉਨ੍ਹਾਂ ਦੇ ਜਨਮ ਦਿਨ 'ਤੇ ਸਿਹਤਯਾਬ ਰਹਿਣ ਦੀਆਂ ਸ਼ੁਭ ਕਾਮਨਾਵਾਂ ਦਾ ਗੁਲਦਸਤਾ ਭੇਟ ਕਰਦਿਆਂ। ਨਾਲ ਹਨ - ਦੁੱਗਲ ਸਾਹਿਬ ਦੀ ਧਰਮ ਪਤਨੀ ਮਿਸਿਜ਼ਆਇਸ਼ਾ ਅਤੇ ਪੁੱਤਰ ਡਾ. ਸੁਹੇਲ ਸਿੰਘ ਦੁੱਗਲ।




ਡਾ. ਮਨਮੋਹਨ ਸਿੰਘ ਬਾਵਾ ਦੀ ਪ੍ਰਧਾਨਗੀ ਹੇਠ
ਪੰਜਾਬੀ ਸਾਹਿਤ ਸਭਾ, ਦਿੱਲੀ ਦੀ ਮਾਸਕ ਸਾਹਿਤਕ ਇਕੱਤਰਤਾ।


प्रणाम शहीदां नू — श्री सतगुरु राम सिंह जी सहाय। — प्रणाम शहीदां नू

# भारत की धरोहर पारम्परिक चिकित्सा का चमत्कार

## बिना आपरेशन सफल इलाज

## खानदानी वैद्य स्व. रतन सिंह चाना

**जालंधर नकोदर रोड वाले (रजि.1965)**

पिछले 60 सालों से सतगुरु जी की अपार कृपा से नीचे लिखी बिमारियों का इलाज करते रहे हैं।

Slip Disk सर्वाइकल, रीढ का दर्द, गठिया व जोड़ों का दर्द, शुगर, बवासीर, लिकोरिया, दिमाग की खुश्की, सिर के बाल झड़ना, हाथों पैरों का सुन्न होना व रीढ की हड्डी के मनकों में नसों का दब जाना आदि।



नोट : मरीजों को प्रतिदिन सुबह 11 बजे से दोपहर 2 बजे तक देखा व दवाई दी जाती है।



खानदानी वैद्य
गुरबख्श सिंह चाना (रजि.)

खानदानी वैद्य
प्रीतपाल सिंह चाना (रजि.)

स्थान : रतन दवाखाना (रजि. नं. 315) J-29-30, बन्दरवाली खुर्द, रमेश नगर (निकट मैट्रो स्टेशन) पिलर नं. 362 (सूर्य मन्दिर) नजफगढ़ रोड, नई दिल्ली-110015

फोन : 25158484, 25153570 मोबाइल : 9811192403, 9891798484 (24 घंटे सम्पर्क करें : 9211243148)


Namdhari Elibrary NamdhariElibrary@gmail.com

# ਵਰਤਮਾਨ ਹਿੰਦੁਸਤਾਨ

# VARTMAN HINDUSTAN

NEW DELHI (PUNJABI MONTHLY)

March, 2008

Year : 4
Issue : 7

*Editor :*
**Sarve Shaktiman**

*Published & Printed by :*
**Sarve Shaktiman**
J-29-B, Ramesh Nagar,
New Delhi-110015
Ph. 25441674, 25448648
Mob. 9810631674
Fax : 011-25441674

*Laserset at :*
**Vartman Hindustan**
Ph. 25441674, 25448648
E-mail :
vartman_hind2000@yahoo.com

*Printed at :*
**BHARAT PRESS**
A-26, Indl. Area, Phase-II,
Naraina, New Delhi-110026

## ਤਤਕਰਾ



**ADVERTISEMENT TARIFF**

| | B/W | Colour |
|---|---|---|
| Per Sq. Cm. | 12/- | 18/- |
| Full Page | 4000/- | 6000/- |
| Half Page | 2500/- | 4000/- |
| 1/4 Page | 1500/- | 2500/- |

Print Area in a page :
24 cm x 17 cm. = 408 sq. cm
No. of Columns in a page 3
Length of Column 24 cm.
Width of Column 5 cm.

- 'ਵਰਤਮਾਨ ਹਿੰਦੁਸਤਾਨ' ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
- ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ-ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
- ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।

**ਚੰਦਾ (ਡਾਕ ਖਰਚ ਸਹਿਤ)**

ਦੇਸ਼ :
ਸਾਲਾਨਾ 120 ਰੁਪਏ
ਲਾਈਫ ਮੈਂਬਰ 10,000 ਰੁਪਏ

ਵਿਦੇਸ਼ :
ਇੰਗਲੈਂਡ ਅਤੇ ਯੂਰਪੀਨ ਦੇਸ਼ :
ਸਾਲਾਨਾ 25 ਪੌਂਡ
ਲਾਈਫ ਮੈਂਬਰ 375 ਪੌਂਡ

ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ :
ਸਾਲਾਨਾ 50 ਡਾਲਰ
ਲਾਈਫ ਮੈਂਬਰ 500 ਡਾਲਰ



Namdhari Elibrary NamdhariElibrary@gmail.com

# ਕੂਕਾ ਲਹਿਰ ਨੂੰ ਆਜ਼ਾਦੀ ਦੀ ਪਹਿਲੀ ਲਹਿਰ ਵਜੋਂ ਮਾਣਤਾ ਮਿਲੇ

## ਪ੍ਰਧਾਨ ਮੰਤਰੀ ਨੂੰ ਬਾਦਲ ਦੀ ਅਪੀਲ

11 ਫਰਵਰੀ 2008 ਨੂੰ ਸਰਕਾਰੀ ਪੱਧਰ 'ਤੇ ਸ੍ਰੀ ਭੈਣੀ ਸਾਹਿਬ ਪੰਜਾਬ ਵਿਖੇ ਹੋਏ ਭਾਰੀ ਸਮਾਗਮ ਨੂੰ ਸੰਬੋਧਨ ਕਰਦਿਆਂ ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੇ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਅਪੀਲ ਕੀਤੀ ਕਿ ''ਇਹ ਗੱਲ ਬੜੇ ਅਫ਼ਸੋਸ ਨਾਲ ਕਹਿਣੀ ਪੈ ਰਹੀ ਹੈ ਕਿ ਦੇਸ਼ ਨੂੰ ਆਜ਼ਾਦ ਕਰਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ ਕੀਤੇ  ਪਹਿਲੇ ਆਜ਼ਾਦੀ ਸੰਗ੍ਰਾਮ ਨੂੰ ਦੇਸ਼ ਦੀ ਆਜ਼ਾਦੀ ਲਈ ਯੋਗਦਾਨ ਪਾਉਣ ਵਾਲੇ ਅੰਦੋਲਨਾਂ ਦੀ ਸੂਚੀ ਵਿੱਚ ਦਰਜ ਨਹੀਂ ਕੀਤਾ ਗਿਆ। ਕੂਕਾ ਮੂਵਮੈਂਟ ਨੂੰ ਨਾ ਕੇਵਲ ਆਜ਼ਾਦੀ ਅੰਦੋਲਨਾਂ ਦੀ ਸੂਚੀ ਵਿੱਚ ਦਰਜ਼ ਕੀਤਾ ਜਾਵੇ ਸਗੋਂ ਸਭ ਤੋਂ ਪਹਿਲੇ ਆਜ਼ਾਦੀ ਸੰਗ੍ਰਾਮ ਵਜੋਂ ਮਾਣਤਾ ਦੇਣੀ ਚਾਹੀਦੀ ਹੈ। ਇਸ ਵਾਸਤੇ ਮੈਂ ਸ੍ਰ. ਹਰਵਿੰਦਰ ਸਿੰਘ ਹੰਸਪਾਲ ਨੂੰ ਲੈ ਕੇ ਇੱਕ ਡੈਲੀਗੇਟ ਦੇ ਰੂਪ ਵਿੱਚ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਮਿਲਾਂਗਾ। ਆਪਾਂ ਸ਼ਰਧਾ ਸਤਿਕਾਰ ਨਾਲ ਸਤਿਗੁਰੂ ਰਾਮ ਸਿੰਘ ਦੇ 193ਵੇਂ ਪ੍ਰਕਾਸ਼ ਦਿਹਾੜੇ ਨੂੰ ਮਨਾ ਰਹੇ ਹਾਂ। ਸਰਪ੍ਰਸਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਰ ਰਹੇ ਹਨ। ਅਸੀਂ ਜਿਨ੍ਹਾਂ ਦੀ ਯਾਦ ਵਿੱਚ ਇੱਕਠੇ ਹੋਏ ਹਾਂ ਉਹ ਜੰਗ-ਏ-ਆਜ਼ਾਦੀ ਦੇ ਮੋਢੀ ਸਨ। ਸੁਤੰਤਰਤਾ ਸੰਗ੍ਰਾਮ ਦਾ ਪ੍ਰਾਰੰਭ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੋਂ ਕੀਤਾ ਗਿਆ ਸੀ। ਇਸ ਸੰਗ੍ਰਾਮ ਵਿੱਚ ਨਾਮਧਾਰੀ ਸਿੰਘਾਂ ਨੇ ਰਾਏਕੋਟ, ਲੁਧਿਆਣਾ, ਅੰਮ੍ਰਿਤਸਰ ਵਿਖੇ ਕੁਰਬਾਨੀਆਂ ਦਿੱਤੀਆਂ। ਸਤਿਗੁਰੂ ਰਾਮ ਸਿੰਘ ਜੀ ਨੇ ਕਿਸੇ ਖਾਸ ਤਬਕੇ ਲਈ ਨਹੀਂ ਬਲਕਿ ਦੇਸ਼-ਪੱਧਰ ਤੇ ਕਾਰਜ ਕੀਤੇ। ਕੇਂਦਰ ਸਰਕਾਰ ਦਾ ਫਰਜ਼ ਬਣਦਾ ਹੈ ਕਿ ਇਹ ਸਮਾਗਮ ਵੀ ਦੇਸ਼-ਪੱਧਰ ਤੇ ਮਨਾਏ ਜਾਣ ਤਾਕਿ ਨਵੀਆਂ ਪੀੜ੍ਹੀਆਂ ਜਾਣੂ ਹੋ ਸਕਣ। ਇਸ ਤੋਂ ਪਹਿਲਾਂ ਵੀ ਕੂਕਾ ਅੰਦੋਲਨ ਦੇ 150 ਵਰ੍ਹੇ ਦੀ ਲੜੀ ਵਿੱਚ ਪੰਜਾਬ ਸਰਕਾਰ ਕਈ ਇੱਕ ਸਮਾਗਮਾਂ ਦਾ ਆਯੋਜਨ ਏਥੇ ਵੀ ਅਤੇ ਹੋਰ  ਥਾਵਾਂ  ਤੇ  ਕਰ ਚੁੱਕੀ ਹੈ। ਮੈਂ ਧੰਨਵਾਦੀ ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੋ ਰਹਿਮਤ ਦਾ ਹੱਥ ਮੇਰੇ ਸਿਰ 'ਤੇ ਸਦਾ ਹੀ ਹੈ। ਕੋਈ ਕਮੀ ਹੋਵੇ ਤਾਂ ਉਸਨੂੰ ਪੂਰਾ ਕਰਾਂਗਾ। ਸਾਨੂੰ ਅਗਵਾਈ ਏਦਾਂ ਹੀ ਮਿਲਦੀ ਰਹੇ। ਪਿਛਲੇ ਸਾਲ ਜਿਹੜੇ ਐਲਾਨ ਜੋ ਪੰਜਾਬ ਸਰਕਾਰ ਵਲੋਂ ਮੈਂ ਇੱਥੇ ਕੀਤੇ  ਸਨ ਉਹ ਪੂਰੇ ਕੀਤੇ ਜਾ ਚੁੱਕੇ ਹਨ ਅਤੇ ਜੇ ਕੁੱਝ ਬਾਕੀ ਹਨ ਤਾਂ ਸੁਰਿੰਦਰ ਸਿੰਘ ਮੈਨੂੰ ਯਾਦ ਕਰਵਾ ਦੇਣ।'' ਸ੍ਰ. ਬਾਦਲ ਨੇ ਭਾਸ਼ਣ ਦੇ ਅਖ਼ੀਰਲੇ ਸ਼ਬਦ ਜਿੱਥੇ ਸਤਿਗੁਰੂ ਜੀ ਨੂੰ ਨਤ-ਮਸਤਕ ਹੁੰਦਿਆ ਕਹੇ ਉਥੇ ਨਾਮਧਾਰੀ ਦਰਬਾਰ ਦੇ ਮੀਤ ਪ੍ਰਧਾਨ ਸ੍ਰ. ਸੁਰਿੰਦਰ ਸਿੰਘ ਨਾਮਧਾਰੀ ਨੂੰ ਇਸ਼ਾਰਾ ਕਰਦਿਆਂ ਕਹੇ। ਇਸ ਮੌਕੇ ਸਤਿਗੁਰੂ ਜੀ ਦੇ ਕਰ-ਕੰਵਲਾਂ ਦੀ ਛੋਹ ਪ੍ਰਾਪਤ ਕਰਵਾ ਪੰਜਾਬ ਸਰਕਾਰ ਵਲੋਂ ਪ੍ਰਕਾਸ਼ਤ ਅਤੇ ਕਾਮਰੇਡ ਸੁਵਰਨ ਸਿੰਘ ਵਿਰਕ ਵਲੋਂ ਲਿਖੀ ਗਈ ਪੁਸਤਕ 'ਦੇਸ਼ ਦੀ ਆਜ਼ਾਦੀ ਦੇ ਸੁਰਖ਼ ਪੱਤਰੇ' ਸ੍ਰ. ਬਾਦਲ ਨੇ ਰਿਲੀਜ਼ ਕੀਤੀ। ਇਸ ਪੁਸਤਕ ਨੂੰ ਰਿਲੀਜ਼ ਕਰਦਿਆਂ ਦੀ ਤਸਵੀਰ 'ਵਰਤਮਾਨ ਹਿੰਦੁਸਤਾਨ' ਦੇ ਟਾਈਟਲ ਕਵਰ ਦਾ ਸ਼ਿੰਗਾਰ ਬਣਾਈ ਗਈ ਹੈ। ਇਸ ਪੁਸਤਕ ਤੋਂ ਇਲਾਵਾ ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਨਾਮਧਾਰੀ ਸ਼ਹੀਦ' ਤੋਂ ਇਲਾਵਾ ਨਾਮਧਾਰੀ ਦਰਬਾਰ ਵਲੋਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਡਾਕੂਮੈਂਟਰੀ ਫਿਲਮ ਦੀ ਡੀ.ਵੀ.ਡੀ. ਅਤੇ ਹੋਰ ਲਿਟਰੇਚਰ ਵੀ ਸਤਿਗੁਰੂ ਜੀ ਦੇ ਕਰ-ਕੰਵਲਾਂ ਦੀ ਛੋਹ ਪ੍ਰਾਪਤ ਕਰਵਾ ਕੇ ਸ੍ਰ. ਬਾਦਲ ਹੁਰਾਂ ਨੇ ਰਿਲੀਜ਼ ਕੀਤਾ।

ਇਸ ਵੱਡੇ ਸਮਾਗਮ ਵਿੱਚ ਜਿੱਥੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਮੰਤਰੀਆਂ ਅਤੇ ਸਹਿਯੋਗੀ ਲੀਡਰਾਂ ਨਾਲ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ ਉਥੇ ਹਰਿਆਣਾ ਦੇ ਸਾਬਕਾ ਮੁੱਖ ਮੰਤਰੀ ਸ੍ਰੀ ਓਮ ਪ੍ਰਕਾਸ਼ ਚੌਟਾਲਾ ਅਤੇ ਕਈ ਇੱਕ ਲੀਡਰਾਂ  ਨੇ  ਵੀ  ਸੰਬੋਧਨ  ਕੀਤਾ। ਇਸ ਮੌਕੇ ਪੁੱਜੇ ਕੁੱਝ ਹੋਰ ਬੁਲਾਰਿਆਂ ਤੇ ਮੁੱਖ ਸਖ਼ਸ਼ੀਅਤਾਂ ਦੇ ਨਾਂ ਵੀ ਵਰਣਨਯੋਗ ਹਨ: ਸ੍ਰ. ਤਰਲੋਚਨ ਸਿੰਘ ਮੈਂਬਰ ਰਾਜ ਸਭਾ, ਸ੍ਰੀ ਅਵਿਨਾਸ਼ ਰਾਏ ਖੰਨਾ ਸਾਂਸਦ, ਵਿਧਾਇਕ ਸ੍ਰ. ਈਸ਼ਰ ਸਿੰਘ ਮਿਹਰਬਾਨ, ਸ੍ਰ. ਸਾਧੂ ਸਿੰਘ ਧਰਮਸੋਤ, ਸੰਸਦੀ ਸਕੱਤਰ ਸ੍ਰੀ ਹਰੀਸ਼ ਰਾਏ ਢਾਂਡਾ, ਸ੍ਰੀ ਹਰੀਸ਼ ਬੇਦੀ ਵਿਧਾਇਕ, ਸ੍ਰੀ ਉਪੇਂਦਰ ਸ਼ਰਮਾ ਸਾਬਕਾ ਮੰਤਰੀ, ਸ੍ਰ. ਜਗਦੀਸ਼ ਸਿੰਘ ਗਰਚਾ, ਸ੍ਰ. ਕੁਲਦੀਪ ਸਿੰਘ ਵਡਾਲਾ, ਸ੍ਰ. ਜਗਦੇਵ ਸਿੰਘ ਤਾਜਪੁਰੀ, ਜਿਲ੍ਹਾ ਜਥੇਦਾਰ ਸ੍ਰ. ਸੰਤਾ ਸਿੰਘ, ਸ੍ਰ. ਅਜਮੇਰ ਸਿੰਘ ਭਾਗਪੁਰ ਚੇਅਰਮੈਨ ਮਿਲਕ ਪਲਾਂਟ ਲੁਧਿਆਣਾ, ਸ੍ਰ. ਅਮਰਜੀਤ ਸਿੰਘ ਭਾਟੀਆ, ਡਾ. ਹਰਸ਼ਿੰਦਰ ਕੌਰ, ਸੰਤ ਹਰਪਾਲ ਸਿੰਘ, ਸੰਤ ਜਗਤਾਰ ਸਿੰਘ, ਸ੍ਰੀ ਐਚ. ਐਸ. ਹੰਸਪਾਲ, ਸ੍ਰ. ਤੇਜਿੰਦਰਪਾਲ ਸਿੰਘ ਸੰਧੂ, ਸ੍ਰ. ਹਰਪਾਲ ਸਿੰਘ ਭੁੱਲਰ, ਡਾ. ਸੁਖਦੇਵ ਸਿੰਘ ਨਾਮਧਾਰੀ, ਜਥੇਦਾਰ ਅਜੀਤ ਸਿੰਘ ਸ਼ਾਹਾਬਾਣ, ਬਾਬਾ ਜਗਰੂਪ ਸਿੰਘ ਸਰਕਲ ਪ੍ਰਧਾਨ, ਸਵਾਮੀ ਬ੍ਰਹਮਵੇਸ਼ ਸੀਨੀਅਰ ਅਕਾਲੀ ਆਗੂ, ਸ੍ਰ. ਮਾਨ ਸਿੰਘ ਗਰਚਾ ਆਦਿ।



Namdhari Elibrary NamdhariElibrary@gmail.com

- ਸਰਬ ਸ਼ਕਤੀਮਾਨ

# ਲੋਕਰਾਜ ਦੀ ਭਵਿੱਖਬਾਣੀ 150 ਵਰ੍ਹੇ ਪਹਿਲਾਂ ਹੋ ਗਈ ਸੀ

"ਮੈਂ ਰਾਜਾ ਮਹਾਰਾਜਾ ਨਹੀਂ ਰਹਿਣ ਦੇਣਾ।" 150 ਵਰ੍ਹੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਉਚਾਰੇ ਗਏ ਇਹਨਾਂ ਸ਼ਬਦਾਂ ਦੀ ਵਿਆਖਿਆ ਦਿੱਲੀ ਨਿਵਾਸੀ ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਕੁੱਝ ਇਸ ਤਰ੍ਹਾਂ ਕਰਦੇ ਹਨ ਕਿ ਸੁਤੰਤਰਤਾ ਸੰਗ੍ਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲੋਕ ਰਾਜ ਦੀ ਭਵਿੱਖਬਾਣੀ 150 ਵਰ੍ਹੇ ਪਹਿਲਾਂ ਹੀ ਕਰ ਦਿੱਤੀ ਸੀ। ਸਤਿਗੁਰੂ ਜੀ ਨੇ ਪਹਿਲਾਂ ਮਨੁੱਖ ਨੂੰ ਮਨ ਸ਼ੁੱਧ ਕਰਨ ਦੀ ਪ੍ਰੇਰਨਾ ਦਿੱਤੀ ਅਤੇ ਸੰਤ ਖਾਲਸੇ ਦੀ ਸਥਾਪਨਾ ਕਰਨ ਉਪਰੰਤ ਸ਼ਾਂਤੀ ਦਾ ਪ੍ਰਤੀਕ ਸਫੈਦ ਝੰਡਾ ਝੁਲਾ ਦਿੱਤਾ। ਜਥੇਦਾਰ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਿਰਤਾਂਤ 'ਤੇ ਇੱਕ ਪੰਛੀ ਝਾਤ ਪਾ ਰਹੇ ਸਨ। ਸਤਿਗੁਰੂ ਰਾਮ ਸਿੰਘ ਦਾ 150 ਵਰ੍ਹੇ ਪਹਿਲਾਂ ਕਿਸੇ ਸੰਦਰਭ ਵਿਚ ਇਹ ਕਹਿਣਾ ਕਿ 'ਮੈਂ ਰਾਜਾ ਮਹਾਰਾਜਾ ਨਹੀਂ ਰਹਿਣ ਦੇਣਾ।' ਨੂੰ ਪ੍ਰਮਾਣਿਤ ਕਰਦਿਆਂ ਜਥੇਦਾਰ ਜੀ ਉਸ ਸਮੇਂ ਦੀਆਂ ਪ੍ਰਸਥਿਤੀਆਂ ਦਾ ਵਰਣਨ ਵੀ ਕਰਦੇ ਹਨ। ਜਿਸ ਤੋਂ ਇਹ ਭਾਵ ਸਪੱਸ਼ਟ ਹੁੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ 150 ਵਰ੍ਹੇ ਪਹਿਲਾਂ ਹੀ ਲੋਕਰਾਜ ਵੱਲ ਇਸ਼ਾਰਾ ਕਰ ਦਿੱਤਾ ਸੀ ਜੋ ਇੱਕ ਤਰ੍ਹਾਂ ਨਾਲ ਭਵਿੱਖਬਾਣੀ ਹੀ ਸਾਬਤ ਹੋਈ। ਜਥੇਦਾਰ ਜੀ ਨੇ ਉਪਰੋਕਤ ਵਿਆਖਿਆ ਦਿੱਲੀ ਵਿਚ ਵੱਖ ਵੱਖ ਥਾਵਾਂ 'ਤੇ ਮਨਾਏ ਜਾ ਰਹੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ 'ਤੇ ਕੀਤੀ।

ਸਤਿਗੁਰੂ ਰਾਮ ਸਿੰਘ ਦੇ ਆਗਮਨ - ਬਸੰਤ ਆਗਮਨ ਨੂੰ ਦਿੱਲੀ ਦੀਆਂ ਨਾਮਧਾਰੀ ਸੰਗਤਾਂ ਨੇ ਵੱਖ ਵੱਖ ਥਾਵਾਂ, ਸ਼ਾਮ ਨਗਰ-ਵਿਸ਼ਨੂੰ ਗਾਰਡਨ, ਰਮੇਸ਼ ਨਗਰ, ਚੰਦਰ ਵਿਹਾਰ ਅਤੇ ਸਾਹਿਬ ਪੁਰਾ ਵਿਖੇ ਮਨਾਉਣਾ ਨਿਰਧਾਰਤ ਹੋਇਆ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਤੋਂ ਜਿਥੇ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਅਤੇ ਹੋਰ ਅਹੁਦੇਦਾਰ ਪੁੱਜੇ ਉਥੇ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਨਾਲ ਸੰਤ ਅਜੀਤ ਸਿੰਘ ਲਾਇਲ ਨੇ ਉਚੇਚੀ ਸ਼ਿਰਕਤ ਕੀਤੀ। ਸੰਤ ਹਰਪਾਲ ਸਿੰਘ ਆਪਣੇ ਨਾਲ ਕੇਂਦਰੀ ਵੀਡੀਓ ਗ੍ਰਾਫਰ ਦੀ ਟੀਮ ਲੈ ਕੇ ਵੀ ਆਏ। ਨਾਲ ਹੀ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਪ੍ਰਦਰਸ਼ਨੀ ਦਾ ਪੂਰਾ ਸੈਟ ਵੀ ਲੈ ਕੇ ਆਏ, ਜਿਹੜੀ ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ ਦੇ ਹਾਲ ਵਿੱਚ ਲਗਾ ਕੇ ਪ੍ਰਦਰਸ਼ਿਤ ਕੀਤੀ। ਇਸ ਪ੍ਰਦਰਸ਼ਨੀ ਨੇ ਜਿਥੇ ਉਭਰਦੇ ਨਾਮਧਾਰੀ ਨੌਜਵਾਨ ਲੜਕੇ ਲੜਕੀਆਂ ਨੂੰ ਪ੍ਰਭਾਵਤ ਕੀਤਾ ਉਥੇ ਗੈਰ-ਨਾਮਧਾਰੀ ਹੈਰਾਨ ਹੋ ਹੋ ਨਾਮਧਾਰੀ ਇਤਿਹਾਸ ਦੀ ਹਕੀਕਤ ਤੋਂ ਜਾਣੂ ਹੋ ਰਹੇ ਸਨ।

ਦਿੱਲੀ ਦੇ ਸੂਬਾ ਸੁਖਦੇਵ ਸਿੰਘ, ਪ੍ਰਧਾਨ ਸਾਧਾ ਸਿੰਘ, ਸੰਤ ਰਮਣੀਕ ਸਿੰਘ, ਪ੍ਰਧਾਨ ਜਸਬੀਰ ਸਿੰਘ, ਬਲਦੇਵ ਸਿੰਘ ਚਾਨਾ, ਲਖਵਿੰਦਰ ਸਿੰਘ 'ਗਾਗੂ' ਤੇ ਇਹਨਾਂ ਦੇ ਹੋਰ ਸਾਥੀਆਂ ਦੇ ਪ੍ਰਬੰਧ ਹੇਠ ਰਮੇਸ਼ ਨਗਰ ਨਾਮਧਾਰੀ ਗੁਰਦੁਆਰੇ ਵਿਖੇ ਇਹ ਸਮਾਗਮ ਆਯੋਜਿਤ ਸੀ। ਗੁਰਦੁਆਰੇ ਦਾ ਬਾਹਰਲਾ ਵੱਡਾ ਹਾਲ ਆਕਰਸ਼ਕ ਢੰਗ ਨਾਲ ਸਜਾਇਆ ਗਿਆ ਸੀ। ਜਿਸ ਵਿੱਚ ਸਵੇਰੇ ਅਤੇ ਸ਼ਾਮ ਦਾ ਆਯੋਜਨ ਵਧੀਆ ਪ੍ਰਭਾਵ ਛੱਡਦਿਆਂ ਸੰਪਨ ਹੋਇਆ।

ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਨੇ ਸੰਗਤ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਅਜੇਹੇ ਸਮਾਗਮ ਵਾਰ-ਵਾਰ ਮਨਾਉਣ ਤੋਂ ਭਾਵ ਹੈ ਕਿ ਪਤਾ ਨਹੀਂ ਸਤਿਗੁਰੂ ਜੀ ਦਾ ਕਿਹੜਾ ਬਚਨ ਕਿਸ ਸਮੇਂ ਸਾਡੇ ਹਿਰਦੇ ਵਿੱਚ ਵਸ ਜਾਵੇ ਤਾਕਿ ਅਸੀਂ ਜੀਵਨ 'ਚ ਸੁਖਾਲਾ ਵਿਚਰਣ ਕਰ ਸਕੀਏ। ਆਪ ਨੇ ਦੱਸਿਆ ਕਿ ਗੁਰੂ ਨਾਨਕ ਦੇਵ ਜੀ ਸਨਾਤਨ ਧਰਮ ਦੀ ਸਥਾਪਨਾ ਲਈ ਅਵਤਰਿਤ ਹੋਏ। ਗੁਰੂ ਗੋਬਿੰਦ ਸਿੰਘ ਜੀ ਨੇ ਨਿਆਰਾ ਖਾਲਸਾ ਪ੍ਰਗਟ ਕੀਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਭਗਵਾਨ ਰਾਮ ਦਾ ਅਵਤਾਰ ਲੈ ਕੇ ਪ੍ਰਗਟ ਹੋਏ। ਕੁੱਝ ਇੱਕ ਮਿਸਾਲਾਂ ਦਿੰਦਿਆਂ ਹਰਪਾਲ ਜੀ ਨੇ ਕਿਹਾ ਕਿ ਇਨਸਾਈਕਲੋਪੀਡੀਆ ਤੋਂ ਇਹ ਗੱਲ ਸਾਬਤ ਹੋ ਚੁੱਕੀ ਹੈ ਕਿ ਸਤਿਗੁਰੂ ਰਾਮ ਸਿੰਘ ਵਰਗਾ ਨੀਤੀ-ਵੇਤਾ ਪਹਿਲੋਂ ਕੋਈ ਨਹੀਂ ਹੋਇਆ। ਇੱਕ ਪਾਸੇ ਬਾਦਸ਼ਾਹੀ ਸੀ, ਦੂਜੇ ਪਾਸੇ ਸੱਚੀ ਪਾਤਸ਼ਾਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੋਗਰਾਮ ਚਹੁੰ-ਮੁਖੀ ਸਨ। ਗੁਰੂ ਗੋਬਿੰਦ ਸਿੰਘ ਜੀ ਵਾਲੇ ਸਿੱਖੀ ਸਰੂਪ ਨੂੰ ਬਰਕਰਾਰ ਰੱਖਿਆ ਜਾਵੇ, ਨਾਲ ਹੀ ਅੰਗਰੇਜ਼ ਹਕੂਮਤ ਨਾਲ ਆਜ਼ਾਦੀ ਸੰਗ੍ਰਾਮ ਜਾਰੀ ਰੱਖਿਆ ਜਾਵੇ। ਗੁਰੂ ਨਾਨਕ ਦੀ ਪਰੰਪਰਾ ਨੂੰ ਸਦਾ ਲਈ ਜਾਰੀ ਰੱਖਿਆ ਜਾਵੇ ਅਤੇ ਸਿੱਖਾਂ ਵਿੱਚ ਆਤਮਕ ਬਲ ਕਾਇਮ ਕੀਤਾ ਜਾਵੇ ਆਦਿ।

ਸੰਤ ਅਜੀਤ ਸਿੰਘ ਜੀ ਲਾਇਲ ਨੇ ਗੁਰੂ ਨਾਨਕ ਦੇ ਸਮੇਂ ਤੋਂ ਆਪਣੀ ਗੱਲ ਆਰੰਭ ਕਰਦਿਆਂ ਕਿਹਾ ਕਿ ਜਦੋਂ ਗੁਰੂ ਨਾਨਕ ਦਾ ਪ੍ਰਕਾਸ਼ ਹੋਇਆ ਸਮਾਜ ਕੁਰੀਤੀਆਂ, ਭਰਮਾਂ, ਅਡੰਬਰਾਂ ਵਿੱਚ ਗ੍ਰਸਿਆ ਹੋਇਆ ਸੀ। ਉਹਨਾਂ ਨੇ ਆਪਣੇ ਸਿੱਖਾਂ ਨੂੰ ਇਹਨਾਂ ਭੈੜਾਂ ਤੋਂ ਰੋਕਿਆ। ਸਤਿਗੁਰੂ ਰਾਮ ਸਿੰਘ ਜੀ ਨੇ ਵੀ ਇਹੋ ਹਾਲਤ ਫਿਰ ਵੇਖੀ ਸੀ। ਉਹਨਾਂ ਨੇ ਸਿੱਖਾਂ ਨੂੰ ਨਾਮ ਨਾਲ ਜੋੜ ਦਿੱਤਾ। ਜੰਤਰ, ਮੰਤਰ ਤੇ ਤੰਤਰ ਤਿੰਨ ਕਿਸਮ ਦੀਆਂ ਪ੍ਰਣਾਲੀਆਂ ਚੋਂ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਮੰਤਰ ਪ੍ਰਣਾਲੀ ਨਾਲ ਜੋੜਿਆ। ਮੰਤਰ ਅਜਿਹੀ ਸਾਧਨਾ ਹੈ ਜਿਹੜੀ ਮਹਾਂਪੁਰਖਾਂ ਰਾਹੀਂ ਸਾਧ ਕੇ ਹੋਂਦ ਵਿੱਚ ਆਈ ਹੈ। ਆਪ ਦਾ ਕਹਿਣਾ ਸੀ ਕਿ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਜਿਸ ਅਵਸਥਾ 'ਚ ਵਿਚਰ ਰਹੇ ਹਨ, ਉਹ ਸਭ ਤੋਂ ਕਠਨ ਸਮਾਧੀ ਨਿਰ-ਸ਼ਬਦ ਸਮਾਧੀ ਹੈ। ਇਹ ਮੰਤਰ ਸਿਧੀ ਨਾਲ ਪ੍ਰਾਪਤ ਹੁੰਦੀ ਹੈ। ਸਤਿਗੁਰੂ ਜੀ ਇਸ ਨਿਰ-ਸ਼ਬਦ ਸਮਾਧੀ ਵਿੱਚ ਵੇਖ ਰਹੇ ਹਨ ਕਿ ਅਸੀਂ ਆਪਣੇ ਆਪ ਕਿਵੇਂ ਚੱਲ ਸਕਦੇ ਹਾਂ। ਸੋ ਏਸ ਵੇਲੇ ਸਾਡੀ ਜ਼ਿੰਮੇਵਾਰੀ ਬਣਦੀ ਹੈ ਕਿ ਅਸੀਂ ਆਪਣੇ ਆਪ ਨੂੰ ਕਿਵੇਂ ਪੇਸ਼ ਕਰਦੇ ਹਾਂ।

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਇਤਿਹਾਸ ਨੂੰ ਘੋਖਦਿਆਂ ਅਤੇ ਇਨ੍ਹਾਂ ਆਯੋਜਨਾਂ ਵਿੱਚ ਪ੍ਰਗਟਾਏ ਗਏ ਵਿਚਾਰਾਂ ਤੋਂ ਇਹ ਗੱਲ ਨਿੱਖਰ ਕੇ ਸਾਹਮਣੇ ਆਉਂਦੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਅਜਿਹੇ ਨੀਤੀ ਵੇਤਾ ਸਨ, ਜਿਹਨਾਂ ਆਪਣੀ ਕਥਨੀ ਅਤੇ ਕਰਨੀ ਨਾਲ ਨਾ ਕੇਵਲ ਲੋਕਰਾਜ ਦੀ ਭਵਿਖਵਾਣੀ ਕੀਤੀ ਸੀ ਬਲਕਿ ਆਪਣੇ ਸਮੇਂ ਅੰਗਰੇਜ਼ ਸਰਕਾਰ ਦੇ ਖਿਲਾਫ ਲੋਕ ਰਾਜ ਹੀ ਸਥਾਪਤ ਕਰ ਦਿੱਤਾ ਹੋਇਆ ਸੀ। ਆਪਣੇ ਆਦਰਸ਼ਾਂ ਅਤੇ ਨੀਤੀਆਂ ਦੇ ਪ੍ਰਚਾਰ ਪ੍ਰਸਾਰ ਅਤੇ ਪ੍ਰਬੰਧ ਕਾਰਜਾਂ ਹਿੱਤ 22 ਸੂਬਿਆਂ ਦੀ ਸਥਾਪਨਾ ਕਰਨਾ, ਅੰਗਰੇਜ਼ ਦੀ ਰੇਲਗੱਡੀ 'ਤੇ ਨਾ ਚੜ੍ਹਣਾ, ਸਰਕਾਰੀ ਸਕੂਲਾਂ ਕਾਲਜਾਂ ਦਾ ਬਾਈਕਾਟ, ਡਾਕ ਵਿਵਸਥਾ ਦਾ ਆਪਣਾ ਪ੍ਰਬੰਧ, ਆਪਣੀਆਂ ਖੱਡੀਆਂ ਦਾ ਕੱਪੜਾ ਵਰਤਣਾ, ਆਪਣੀ ਖੇਤੀ ਬਾੜੀ, ਅੰਗਰੇਜ਼ ਦੀ ਕਚਹਿਰੀ ਨਾ ਜਾ ਕੇ ਆਪਣੇ ਝਗੜੇ ਆਪ ਨਿਬੇੜਣੇ ਆਦਿ ਕੁੱਝ ਅਜਿਹੀਆਂ ਨੀਤੀਆਂ ਸਨ, ਜਿਹੜੀਆਂ ਪ੍ਰਤੱਖ ਰੂਪ ਵਿੱਚ ਲੋਕ ਰਾਜ ਦੀ ਕਾਇਮੀ ਦਰਸਾਉਂਦੀਆਂ ਹਨ।





Namdhari Elibrary NamdhariElibrary@gmail.com

- ਐਸ.ਐਸ.ਮਨਧੀਰ

# ਬਜਟ ਦਾ ਸੰਬੰਧ ਦੇਸ਼ ਦੀ ਖੁਸ਼ਹਾਲੀ ਨਾਲ ਹੁੰਦਾ ਹੈ

ਦੇਸ਼ ਦਾ ਬਜਟ ਹਰ ਸਾਲ ਫਰਵਰੀ ਦੀਆਂ ਅਖ਼ੀਰਲੀਆਂ ਤਾਰੀਖਾਂ ਵਿੱਚ ਲੋਕਾਂ ਸਾਹਮਣੇ ਰੱਖਿਆ ਜਾਂਦਾ ਹੈ। ਇਸਦਾ ਸਿੱਧਾ ਸਬੰਧ ਦੇਸ਼ ਦੀ ਖੁਸ਼ਹਾਲੀ ਨਾਲ ਹੁੰਦਾ ਹੈ। ਕੇਂਦਰੀ ਰੇਲ ਮੰਤਰੀ ਬਿਹਾਰ ਦੇ ਸ੍ਰੀ ਲਾਲੂ ਪ੍ਰਸਾਦ ਯਾਦਵ ਹਨ ਤੇ ਵਿੱਤ ਮੰਤਰੀ ਤਾਮਿਲਨਾਡੂ ਦੇ ਸ੍ਰੀ ਪੀ.ਚਿਦੰਬਰਮ ਹਨ। ਯੂ.ਪੀ.ਏ. ਸਰਕਾਰ ਦਾ ਇਹ ਅਖ਼ੀਰਲਾ ਬਜਟ ਹੈ। ਜਦ ਅਖ਼ੀਰਲਾ ਬਜਟ ਹੁੰਦਾ ਹੈ ਤਾਂ ਪਹਿਲਾਂ ਦੇ ਬਜਟ ਨਾਲੋਂ ਵਧੇਰੇ ਸੋਚ ਸਮਝ ਨਾਲ ਬਜਟ ਨੂੰ ਤਿਆਰ ਕੀਤਾ ਜਾਂਦਾ ਹੈ। ਕੋਈ ਪਤਾ ਨਹੀਂ ਹੁੰਦਾ ਕਿ ਅਗਲੀ ਸਰਕਾਰ ਕਾਂਗਰਸ ਗਠਬੰਧਨ ਦੀ ਹੋਵੇਗੀ ਜਾਂ ਭਾਜਪਾ ਦੇ ਗਠਬੰਧਨ ਦੀ। ਮੁੱਖ ਮੁਕਾਬਲਾ ਇਹਨਾਂ ਦੋਹਾਂ ਗਠਬੰਧਨਾਂ ਵਿੱਚ ਹੁੰਦਾ ਹੈ। ਅਖ਼ੀਰਲੇ ਬਜਟ ਨੂੰ ਤਿਆਰ ਕਰਨ ਲੱਗਿਆਂ ਵੋਟਰਾਂ ਦਾ ਖਾਸ ਧਿਆਨ ਰੱਖਿਆ ਜਾਂਦਾ ਹੈ।

**ਰੇਲਵੇ ਬਜਟ :**

ਜਿੱਥੋਂ ਤੱਕ ਰੇਲਵੇ ਬਜਟ ਦਾ ਸੰਬੰਧ ਹੈ ਸ੍ਰੀ ਲਾਲੂ ਪ੍ਰਸਾਦ ਯਾਦਵ ਨੇ ਆਪਣੇ ਪਹਿਲੇ ਤੇ ਹੁਣ ਦੇ ਬਜਟ ਵਿੱਚ ਸਵਾਰੀ ਕਿਰਾਏ ਵਿੱਚ ਕੋਈ ਵਾਧਾ ਨਹੀਂ ਕੀਤਾ, ਇਸਦੇ ਬਾਵਜੂਦ ਅਰਬਾਂ ਰੁਪਏ ਦਾ ਮੁਨਾਫ਼ਾ ਪ੍ਰਾਪਤ ਕੀਤਾ ਹੈ। ਇਸ ਮੁਨਾਫ਼ੇ ਨਾਲ ਰੇਲਵੇ ਦੀ ਬਿਹਤਰੀ, ਨਵੀਆਂ ਟਰੇਨਾਂ ਨੂੰ ਚਲਾਉਣਾ, ਨਵੀਆਂ ਲਾਈਨਾਂ ਵਿਛਾਉਣਾ, ਨਵੇਂ ਡਿੱਬੇ ਬਣਾਉਣੇ, ਸਵਾਰੀਆਂ ਨੂੰ ਹੋਰ ਸਹੂਲਤਾਂ ਦੇਣਾ ਅਤੇ ਕਿਰਾਏ ਨੂੰ ਹੋਰ ਘਟਾਉਣ ਦਾ ਪ੍ਰੋਗਰਾਮ ਦਿੱਤਾ ਹੈ। ਯੂ.ਪੀ.ਏ. ਗਠਬੰਧਨ ਤੋਂ ਪਹਿਲਾਂ ਸਵਾਰੀਆਂ ਦੇ ਕਿਰਾਏ ਵਿੱਚ ਥੋੜ੍ਹਾ ਬਹੁਤ ਵਾਧਾ ਜ਼ਰੂਰ ਹੁੰਦਾ ਸੀ। ਮਾਲ ਦੀ ਢੋਆ ਢੁਆਈ ਵਿੱਚ ਢੇਰਾਂ ਕਮਜ਼ੋਰੀਆਂ ਹੁੰਦੀਆਂ ਸਨ। ਮਾਲ ਸਮੇਂ ਸਿਰ ਆਪਣੇ ਟਿਕਾਣਿਆਂ ਤੇ ਪਹੁੰਚਦੇ ਨਹੀਂ ਸਨ। ਇਸਦਾ ਫਾਇਦਾ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਉਠਾਉਂਦੀਆਂ ਸਨ। ਢੋਆ ਢੁਆਈ ਦੇ ਸਿਲਸਿਲੇ ਨੂੰ ਲਾਲੂ ਪ੍ਰਸਾਦ ਨੇ ਆਪਣੇ ਸਮੇਂ ਵਿੱਚ ਬਹੁਤ ਚੁਸਤ ਦਰੁਸਤ ਕਰ ਦਿੱਤਾ ਹੈ। ਮਾਲ ਦੇ ਭਾੜੇ ਪਹਿਲਾਂ ਨਾਲੋਂ ਘੱਟ ਕਰ ਦਿੱਤੇ ਹਨ। ਸਰਵਿਸ ਵੀ ਬੜੀ ਤੇਜ਼ ਕਰ ਦਿੱਤੀ ਹੈ। ਸੀਨੀਅਰ ਸਿਟੀਜ਼ਨ (ਬਜ਼ੁਰਗਾਂ) ਖਾਸ ਕਰਕੇ ਔਰਤਾਂ ਦਾ ਕਿਰਾਇਆ ਅੱਧਾ ਕਰ ਦਿੱਤਾ ਹੈ। ਸਟੂਡੈਂਟ ਵਰਗ ਨੂੰ ਮੁਫ਼ਤ ਪਾਸ ਦੇਣ ਦਾ ਐਲਾਨ ਕੀਤਾ ਹੈ। ਰੇਲਵੇ ਦੇ ਲਾਈਸੰਸ-ਸ਼ੁਦਾ ਕੁਲੀਆਂ ਨੂੰ ਚੌਥੇ ਵਰਗ ਦਾ ਦਰਜਾ ਦੇ ਕੇ ਉਨ੍ਹਾਂ ਦੀ ਜ਼ਿੰਦਗੀ ਵਿੱਚ ਇਨਕਲਾਬ ਲੈ ਆਂਦਾ ਹੈ ਜੋ ਸ੍ਰੀ ਲਾਲੂ ਦੀ ਜੈ ਜੈਕਾਰ ਕਰ ਰਹੇ ਹਨ। ਪਰ ਕਈ ਇਕ ਰਾਜਾਂ ਨੂੰ ਸ਼ਿਕਾਇਤ ਜ਼ਰੂਰ ਹੈ ਕਿ ਲਾਲੂ ਨੇ ਆਪਣੇ ਬਿਹਾਰ ਦੇ ਲੋਕਾਂ ਨੂੰ ਖੁਸ਼ ਕਰਨ ਦਾ ਖਾਸ ਧਿਆਨ ਰੱਖਿਆ ਹੈ ਤੇ ਬਾਕੀ ਰਾਜਾਂ ਦੀ ਅਨਦੇਖੀ ਕੀਤੀ ਹੈ। ਭਾਵੇਂ ਆਪਣੇ ਰਾਜ ਦਾ ਖਿਆਲ ਰੱਖਣਾ ਕੁਦਰਤੀ ਸੀ ਪਰ ਦੂਸਰੇ ਰਾਜ ਦੇ ਲੋਕਾਂ ਨੂੰ ਕੁੱਝ ਨਾ ਕੁੱਝ ਦਿੱਤਾ ਜ਼ਰੂਰ ਹੈ ਮੁਕਾਬਲਤਨ ਕੁੱਝ ਘੱਟ ਹੀ। ਫਿਰ ਵੀ ਰੇਲਵੇ ਬਜਟ ਨੂੰ 25 ਹਜ਼ਾਰ ਕਰੋੜ ਦੇ ਮੁਨਾਫੇ ਵਿੱਚ ਰੱਖਣ ਦਾ ਜਾਦੂ ਲੋਕਾਂ ਨੂੰ ਹੈਰਾਨ ਕਰਦਾ ਹੈ ਤੇ ਖਾਸ ਕਰਕੇ ਸਟੂਡੈਂਟ ਇਸ ਸਬੰਧ ਵਿੱਚ ਸ੍ਰੀ ਲਾਲੂ ਪ੍ਰਸਾਦ ਪਾਸੋਂ ਗੁਰ ਸਮਝਣ ਲਈ ਕਲਾਸ ਵੀ ਲੈ ਰਹੇ ਹਨ। ਪਿਛਲੇ ਚਾਰ ਸਾਲਾਂ ਦੀ ਬਚਤ ਨੂੰ ਮਿਲਾ ਕੇ ਇਹ ਬਚਤ 70 ਹਜ਼ਾਰ ਕਰੋੜ ਰੁਪਏ ਹੋ ਜਾਂਦੀ ਹੈ।

**ਆਮ ਬਜਟ :**

ਆਓ ਹੁਣ ਸ੍ਰੀ ਪੀ.ਚਿਦੰਬਰਮ ਵਲੋਂ ਪੇਸ਼ ਕੀਤੇ ਬਜਟ ਤੇ ਝਾਤੀ ਪਾ ਲਈਏ। ਪਿਛਲੇ ਕਈ ਸਾਲਾਂ ਤੋਂ ਖ਼ਬਰਾਂ ਆ ਰਹੀਆਂ ਸਨ ਕਿ ਕਿਸਾਨ ਕਰਜ਼ ਥੱਲੇ ਦੱਬੇ ਹੋਣ ਕਰਕੇ ਆਤਮ ਹੱਤਿਆ ਕਰ ਰਹੇ ਹਨ। ਆਤਮ ਹੱਤਿਆਵਾਂ ਨੂੰ ਰੋਕਣ ਲਈ ਇਸ ਵਾਰ ਦੇ ਬਜਟ ਵਿੱਚ 60 ਹਜ਼ਾਰ ਕਰੋੜ ਰੁਪਏ ਦੇ ਕਰਜ਼ ਮੁਆਫ਼ ਕੀਤੇ ਗਏ ਹਨ। ਟਿੱਪਣੀਕਾਰਾਂ ਦਾ ਕਹਿਣਾ ਹੈ ਕਿ ਇਹ ਕਦਮ ਬਹੁਤ ਦੇਰ ਨਾਲ ਉਠਾਇਆ ਗਿਆ ਹੈ। ਚਾਹੇ ਉਹ ਵਾਮ ਦਲ ਹੋਣ ਜਾਂ ਭਾਰਤੀ ਜਨਤਾ ਪਾਰਟੀ। ਇਹ ਕਰਜ਼ਾ ਬੈਂਕਾਂ ਦੁਆਰਾ ਦਿੱਤਾ ਗਿਆ ਹੈ। ਜਿਨ੍ਹਾਂ ਕਿਸਾਨਾਂ ਨੇ ਬੈਂਕਾਂ ਤੋਂ ਕਰਜ਼ਾ ਲਿਆ ਹੈ, ਉਨ੍ਹਾਂ ਨੂੰ ਕਰਜ਼ੇ ਤੋਂ ਛੁਟਕਾਰਾ ਮਿਲ ਗਿਆ ਹੈ। ਪਰ ਜਿਨਾਂ ਕਿਸਾਨਾਂ ਨੇ ਪ੍ਰਾਈਵੇਟ ਸੂਦਖੋਰਾਂ ਤੋਂ ਕਰਜ਼ਾ ਲਿਆ ਹੈ, ਉਨ੍ਹਾਂ ਬਾਰੇ ਬਜਟ ਵਿੱਚ ਕੋਈ ਚਰਚਾ ਨਹੀਂ, ਉਨ੍ਹਾਂ ਦੀ ਗਿਣਤੀ ਵੀ ਕਾਫ਼ੀ ਹੈ। ਉਨ੍ਹਾਂ ਦਾ ਰਾਖਾ ਕੌਣ ਹੈ। ਉਨ੍ਹਾਂ ਨੂੰ ਰੱਬ ਦੇ ਆਸਰੇ ਛੱਡ ਦਿੱਤਾ ਗਿਆ ਹੈ। ਦੂਜਾ ਲਾਭ ਸਰਕਾਰੀ ਕਰਮਚਾਰੀਆਂ ਨੂੰ ਦਿੱਤਾ ਗਿਆ ਹੈ। ਸਰਕਾਰੀ ਕਰਮਚਾਰੀ ਆਪਣੀ ਆਮਦਨ ਨੂੰ ਛੁਪਾ ਨਹੀਂ ਸਕਦੇ। ਪੁਰਸ਼ਾਂ ਨੂੰ ਡੇਢ ਲੱਖ ਦੀ ਆਮਦਨ ਤੱਕ ਅਤੇ ਇਸਤਰੀਆਂ ਨੂੰ ਇੱਕ ਲੱਖ ਅੱਸੀ ਹਜ਼ਾਰ ਦੀ ਆਮਦਨ ਤੱਕ ਕੋਈ ਟੈਕਸ ਨਹੀਂ ਦੇਣਾ ਪਵੇਗਾ। ਆਂਗਨਵਾੜੀ ਕਰਮਚਾਰੀਆਂ ਦੀਆਂ ਤਨਖ਼ਾਹਾਂ ਵਿੱਚ ਪੰਜ ਸੌ ਰੁਪਏ ਦਾ ਵਾਧਾ ਕਰ ਦਿੱਤਾ ਗਿਆ ਹੈ। ਕਿਸਾਨ ਤੇ ਸਰਕਾਰੀ ਕਰਮਚਾਰੀ ਦੋ ਭਾਰੀ ਵਰਗ ਹਨ। ਏਸੇ ਕਰਕੇ ਇਸ ਬਜਟ ਨੂੰ ਵੋਟਰ-ਬਟੋਰ ਬਜਟ ਕਿਹਾ ਗਿਆ ਹੈ। ਟਿੱਪਣੀਕਾਰਾਂ ਦਾ ਕਹਿਣਾ ਹੈ ਕਿ ਮਹਿੰਗਾਈ ਨੂੰ ਰੋਕਣ ਲਈ ਕੋਈ ਉਪਾਅ ਨਹੀਂ ਕੀਤਾ ਗਿਆ। ਰਕਮਾਂ ਇਨਵੈਸਟ ਕਰਨ ਵਾਲਿਆਂ ਨੂੰ ਜਿਨ੍ਹਾਂ ਨੂੰ ਕਾਰਪੋਰੇਟ ਜਗਤ ਵੀ ਕਿਹਾ ਜਾਂਦਾ ਹੈ, ਉਨ੍ਹਾਂ ਨੂੰ ਵੀ ਕੁੱਝ ਰਿਆਇਤਾਂ ਦਿੱਤੀਆਂ ਗਈਆਂ ਹਨ। ਰਾਸ਼ਨ ਦੀਆਂ ਦੁਕਾਨਾਂ ਨੂੰ ਠੀਕ ਢੰਗ ਨਾਲ ਚਲਾਉਣ ਲਈ ਕੋਈ ਉਪਾਅ ਨਹੀਂ ਕੀਤਾ ਗਿਆ। ਇਹ ਰਾਸ਼ਨ-ਦੁਕਾਨਾਂ ਭ੍ਰਿਸ਼ਟਾਚਾਰ ਦੇ ਘਰ ਬਣ ਗਏ ਹਨ।

1990 ਤੋਂ ਜਦੋਂ ਦੀਆਂ ਉਦਾਰੀਕਰਨ ਦੀਆਂ ਨੀਤੀਆਂ ਚਾਲੂ ਕੀਤੀਆਂ ਗਈਆਂ ਹਨ, ਦੇਸ਼ ਅੰਦਰ ਵਿਕਾਸ ਬਹੁਤ ਹੋਇਆ ਹੈ। ਜਦੋਂ ਕਰੋੜਾਂ, ਅਰਬਾਂ, ਖਰਬਾਂ ਰੁਪਏ ਇਨਵੈਸਟ ਹੋ ਜਾਣ, ਉਸ ਨਾਲ ਵਿਕਾਸ ਹੋਣਾ ਕੁਦਰਤੀ ਹੈ। ਇਸਦਾ ਲਾਭ ਕਾਰਪੋਰੇਟ ਜਗਤ (ਕੰਪਨੀਆਂ) ਨੂੰ ਬਹੁਤ ਹੋਇਆ ਹੈ, ਇਸਦੇ ਨਾਲ ਉਚ-ਮੱਧ ਵਰਗ ਨੂੰ ਵੀ ਕਾਫ਼ੀ ਲਾਭ ਹੋਇਆ ਹੈ। ਹੋਰ ਸੰਬੰਧਤ ਕੰਮ ਕਰਨ ਵਾਲਿਆਂ ਨੂੰ ਵੀ ਹੋਇਆ ਹੈ। ਮੱਧ ਵਰਗ ਤੇ ਉਸ ਤੋਂ ਥੱਲੇ ਦੇ ਵਰਗ ਤੱਕ ਲਾਭ ਨਹੀਂ ਪਹੁੰਚਿਆ। ਸ੍ਰੀ ਰਾਜੀਵ ਗਾਂਧੀ ਦੀ ਕਹੀ ਇਹ ਗੱਲ ਠੀਕ ਹੈ ਕਿ ਕੱਢੀ ਜਾਂਦੀ ਰਕਮ ਦੇ ਇੱਕ ਰੁਪਏ ਵਿਚੋਂ ਪੰਦਰਾਂ ਪੈਸੇ ਹੀ ਆਮ ਲੋਕਾਂ ਤੱਕ ਪਹੁੰਚਦੇ ਹਨ।

ਬਜਟ ਦਾ ਟੀਚਾ ਇਹ ਹੋਣਾ ਚਾਹੀਦਾ ਹੈ ਕਿ ਘੱਟ ਤੋਂ ਘੱਟ ਮੱਧ ਤੋਂ ਲੈ ਕੇ ਥੱਲੇ ਦੇ ਵਰਗ ਤੱਕ ਰਾਸ਼ਨ, ਪਾਣੀ, ਲੀੜਾ, ਲੱਤਾ, ਰਹਿਣ ਲਈ ਛੱਤ, ਪੜ੍ਹਾਈ ਲਿਖਾਈ ਦਵਾ-ਦਾਰੂ ਜ਼ਰੂਰ ਦਿੱਤਾ ਜਾਏ। ਇਸਦੇ ਬਦਲੇ ਉਨ੍ਹਾਂ ਪਾਸੋਂ ਜਿਹੜਾ ਵੀ ਕੋਈ ਕੰਮ ਕਰ ਸਕੇ, ਉਹ ਲੈ ਲਿਆ ਜਾਏ। ਵਰਤਮਾਨ ਆਰਥਕ ਤੇ ਸਿਆਸੀ ਢਾਂਚੇ ਵਿੱਚ ਚੰਗੀ ਆਚਰਨ ਉਸਾਰੀ ਕਦੇ ਵੀ ਨਹੀਂ ਹੋ ਸਕਦੀ, ਵਿਕਾਸ ਬਚਪਨ ਤੋਂ ਹੀ ਚਾਲੂ ਹੁੰਦਾ ਹੈ।

❖❖❖❖



Namdhari Elibrary NamdhariElibrary@gmail.com

- ਐਸ.ਐਸ.ਮਨਧੀਰ

# ਬੇਨਜ਼ੀਰ ਦੀ ਪਾਰਟੀ ਦੇ ਮੁੱਖੀ ਸ੍ਰੀ ਆਸਿਫ਼ ਅਲੀ ਜਰਦਾਰੀ ਦਾ ਮਹੱਤਵਪੂਰਨ ਬਿਆਨ

ਪਾਕਿਸਤਾਨ ਪੀਪਲਜ਼ ਪਾਰਟੀ ਨੇ ਫੈਸਲਾ ਕੀਤਾ ਹੈ ਕਿ ਅੱਗੋਂ ਤੋਂ ਬੇਨਜ਼ੀਰ ਭੁੱਟੋ ਦਾ ਸਪੁੱਤਰ ਜੋ ਅਮਰੀਕਾ ਵਿਖੇ ਪੜ੍ਹ ਰਿਹਾ ਹੈ ਉਹ ਪਾਰਟੀ ਦਾ ਪ੍ਰਧਾਨ ਹੋਵੇਗਾ ਤੇ ਉਸਦੇ ਪਤੀ ਸ੍ਰੀ ਆਸਿਫ ਜਰਦਾਰੀ ਸਹਿ-ਪ੍ਰਧਾਨ ਹੋਣਗੇ। ਪਿਛਲੇ ਦਿਨੀਂ ਪਾਕਿਸਤਾਨ ਅੰਦਰ ਚਹੁੰ ਰਾਜਾਂ ਪੰਜਾਬ, ਸਿੰਧ, ਸਰਹਦ, ਬਲੋਚਿਸਤਾਨ ਤੇ ਨੈਸ਼ਨਲ ਅਸੈਂਬਲੀ ਦੀਆਂ ਚੋਣਾਂ ਹੋਈਆਂ ਹਨ। ਨਤੀਜੇ ਰਾਸ਼ਟਰਪਤੀ ਸ੍ਰੀ ਪਰਵੇਜ਼ ਮੁਸ਼ੱਰਫ਼ ਦੀ ਆਸ ਤੋਂ ਉਲਟ ਆਏ ਹਨ। ਸ੍ਰੀ ਪਰਵੇਜ਼ ਮੁਸ਼ੱਰਫ਼ ਦੀ ਆਪਣੀ ਪਾਰਟੀ ਮੁਸਲਿਮ ਲੀਗ (ਕਾਇਦੇ ਆਜ਼ਮ) ਬੜੀ ਬੁਰੀ ਤਰ੍ਹਾਂ ਹਾਰ ਗਈ ਹੈ। ਸ੍ਰੀ ਮੁਸ਼ੱਰਫ ਦਾ ਕਹਿਣਾ ਹੈ ਕਿ ਉਸ ਨੇ ਵਾਇਦਾ ਕੀਤਾ ਸੀ ਕਿ ਚੋਣਾਂ ਸਾਫ ਸੁਥਰੀਆਂ ਹੋਣਗੀਆਂ, ਸੋ ਕਰਵਾ ਦਿੱਤੀਆਂ ਹਨ। ਜਿਹੜੇ ਵੀ ਨਤੀਜੇ ਨਿਕਲੇ ਹਨ, ਉਹ ਉਨ੍ਹਾਂ ਨੂੰ ਸਵੀਕਾਰ ਕਰਦੇ ਹਨ। ਚੋਣਾਂ ਦੇ ਨਤੀਜੇ ਭਾਰਤ ਵਾਂਗ ਮਿਲਗੋਭਾ ਰਹੇ ਹਨ। ਕਿਸੇ ਵੀ ਪਾਰਟੀ ਨੂੰ ਆਪਣੀ ਸਰਕਾਰ ਬਣਾਉਣ ਵਾਸਤੇ ਬਹੁਮਤ ਨਹੀਂ ਮਿਲਿਆ। ਨੈਸ਼ਨਲ ਅਸੈਂਬਲੀ ਵਿੱਚ ਬੇਨਜ਼ੀਰ ਭੁੱਟੋ ਦੀ ਪਾਰਟੀ ਨੂੰ ਸਭ ਤੋਂ ਵੱਧ ਸੀਟਾਂ ਮਿਲੀਆਂ ਹਨ। ਉਸ ਤੋਂ ਬਾਅਦ ਸ੍ਰੀ ਨਵਾਜ਼ ਸ਼ਰੀਫ ਦੀ ਪਾਰਟੀ ਮੁਸਲਿਮ ਲੀਗ ਤੇ ਤੀਸਰੀ ਥਾਂਵੇਂ ਸਰਹੱਦੀ ਗਾਂਧੀ ਬਾਦਸ਼ਾਹ ਖਾਨ ਦੇ ਸਪੁੱਤਰ ਸ੍ਰੀ ਵਲੀਖਾਨ ਦੀ ਅਵਾਮੀ ਨੈਸ਼ਨਲ ਪਾਰਟੀ ਹੈ। ਕੁੱਝ ਹੋਰ ਨਿਰਦਲੀ ਮੈਂਬਰ ਪਾ ਕੇ ਇਸਦਾ ਆਂਕੜਾ ਦੋ ਤਿਹਾਈ ਹੋ ਜਾਂਦਾ ਹੈ। ਤਿੰਨਾਂ ਪਾਰਟੀਆਂ ਦੀ ਇੱਕ ਬੈਠਕ ਹੋਈ ਹੈ ਜਿਸ ਵਿੱਚ ਫੈਸਲਾ ਕੀਤਾ ਗਿਆ ਹੈ ਕਿ ਸ੍ਰੀ ਨਵਾਜ਼ ਸ਼ਰੀਫ ਪਾਰਟੀ ਤੇ ਸ੍ਰੀ ਵਲੀਖਾਨ ਦੀ ਪਾਰਟੀ ਸ੍ਰੀਮਤੀ ਬੇਨਜ਼ੀਰ ਭੁੱਟੋ ਦੀ ਪਾਰਟੀ ਨੂੰ ਬਾਹਰ ਰਹਿ ਕੇ ਪੂਰੀ ਸਪੋਰਟ ਕਰਨਗੇ। ਅੱਜ ਦੀ ਪੁਜੀਸ਼ਨ ਵਿੱਚ ਉਹ ਬਾਹਰ ਰਹਿਣਗੇ, ਕਲ੍ਹ ਨੂੰ ਕੀ ਹੋਵੇਗਾ, ਸਰਕਾਰ ਵਿੱਚ ਸ਼ਾਮਲ ਵੀ ਹੋ ਸਕਦੇ ਹਨ। ਪਰ ਫਿਲਹਾਲ ਉਹ ਆਪਣੀ ਸਪੋਰਟ ਪੀ.ਪੀ.ਪੀ. ਨੂੰ ਦੇਣਗੇ।

ਸ੍ਰੀ ਆਸਿਫ ਅਲੀ ਜਰਦਾਰੀ ਜੋ ਇਸ ਸਮੇਂ ਪਾਰਟੀ ਦੇ ਸਹਿ-ਪ੍ਰਧਾਨ ਹਨ, ਵਿਰੋਧੀ ਮਾਮਲਿਆਂ ਤੇ ਖਾਸ ਕਰਕੇ ਭਾਰਤ ਨਾਲ ਖੁਸ਼ਗਵਾਰ ਹਾਲਾਤ ਬਣਾਉਣ ਲਈ ਇੱਕ ਮਹੱਤਵ ਪੂਰਨ ਬਿਆਨ ਦਿੱਤਾ ਹੈ, ਪਾਰਟੀ ਦਾ ਦ੍ਰਿਸ਼ਟੀਕੋਣ ਪੇਸ਼ ਕੀਤਾ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਭਾਰਤ ਨਾਲ ਚੰਗੇ ਸੰਬੰਧ ਬਣਾਉਣ ਲਈ ਕਸ਼ਮੀਰ ਦੇ ਸੰਦਰਭ ਵਿੱਚ ਆਪਸੀ ਮਤਭੇਦ ਇੱਕ ਪਾਸੇ ਰੱਖ ਕੇ ਬਾਕੀ ਦੇ ਸੰਬੰਧਾਂ ਨੂੰ ਖੁਸ਼ਗਵਾਰ ਬਣਾਉਣ ਲਈ ਇੱਕ ਦੂਸਰੇ ਦੇਸ਼ ਨੂੰ ਆਰਥਕ ਮਦਦ ਕਰਨ ਲਈ ਤੇ ਦੋਹਾਂ ਦੇਸ਼ਾਂ ਦੇ ਲੋਕਾਂ ਦੇ ਕਲਿਆਣ ਵਾਸਤੇ ਜੋ ਕੁੱਝ ਹੋ ਸਕਦਾ ਹੈ, ਕੀਤਾ ਜਾਵੇ। ਜਿਵੇਂ ਭਾਰਤ ਨੂੰ ਇਸ ਸਮੇਂ ਊਰਜਾ ਦੀ ਸਖਤ ਲੋੜ ਹੈ। ਭਾਰਤ ਦੀ ਜੋ ਯੋਜਨਾ ਈਰਾਨ ਤੋਂ ਗੈਸ ਪਾਈਪ ਲੈਣ ਦੀ ਹੈ, ਜੋ ਪਾਕਿਸਤਾਨ ਰਾਹੀਂ ਆ ਸਕਦੀ ਹੈ, ਉਸ ਨੂੰ ਪਾਕਿਸਤਾਨ ਪੂਰੀ ਸਕਿਉਰਿਟੀ ਦੇਵੇਗਾ। ਜਦੋਂ ਸ੍ਰੀ ਜਰਦਾਰੀ ਪਾਸੋਂ ਇਹ ਪੁੱਛਿਆ ਗਿਆ ਕਿ ਸ੍ਰੀਮਤੀ ਸੋਨੀਆ ਗਾਂਧੀ ਬਾਰੇ ਉਨ੍ਹਾਂ ਦੇ ਕੀ ਵਿਚਾਰ ਹਨ ? ਤਾਂ ਉਨ੍ਹਾਂ ਕਿਹਾ ਕਿ ਸ੍ਰੀਮਤੀ ਸੋਨੀਆ ਗਾਂਧੀ ਇੱਕ ਮਹਾਨ ਸਖ਼ਸ਼ੀਅਤ ਹਨ। ਉਸ ਦਾ ਉਨ੍ਹਾਂ ਨਾਲ ਕੋਈ ਮੁਕਾਬਲਾ ਨਹੀਂ, ਉਸਦਾ ਅਹੁਦਾ ਬਹੁਤ ਉਚਾ ਹੈ। ਇੱਕ ਟੀ.ਵੀ. ਇੰਟਰਵਿਊ ਵਿੱਚ ਸ੍ਰੀ ਜਰਦਾਰੀ ਨੇ ਕਿਹਾ ਕਿ ਮੈਂ ਨਹੀਂ ਚਾਹੁੰਦਾ ਕਿ ਮੇਰਾ ਦਰਜਾ ਸਰਕਾਰ ਤੋਂ ਉਪਰ ਹੋਵੇ। ਮੈਂ ਸਰਕਾਰ ਨਾਲ ਸਹਿਯੋਗ ਕਰਨਾ ਚਾਹੁੰਦਾ ਹਾਂ। ਸਰਕਾਰ ਅੰਦਰ ਰਾਜਨੀਤਕ ਭੂਮਿਕਾ ਨਿਭਾਵਾਂਗਾ।

ਸ੍ਰੀ ਜਰਦਾਰੀ ਇਸ ਸਮੇਂ ਨੈਸ਼ਨਲ ਅਸੈਂਬਲੀ ਦਾ ਮੈਂਬਰ ਨਹੀਂ। ਫਿਲਹਾਲ ਉਸ ਨੇ ਰਾਜਨੀਤਕ ਖਿਡਾਰੀਆਂ ਵਿੱਚ ਪੈਰ ਰੱਖਿਆ ਹੈ। ਜਿਸ ਤਰ੍ਹਾਂ ਦਾ ਉਸ ਨੇ ਬਿਆਨ ਦਿੱਤਾ ਹੈ, ਲੱਗਦਾ ਹੈ ਇਹ ਇੱਕ ਦਿਨ ਵੱਡਾ ਰਾਜਨੀਤਕ ਖਿਡਾਰੀ ਹੋ ਸਕਦਾ ਹੈ। ਸਮਾਂ ਪਾ ਕੇ ਉਸਦਾ ਪੁੱਤਰ ਬਿਲਾਵਲ ਪ੍ਰਧਾਨ ਮੰਤਰੀ ਤੇ ਖੁਦ ਆਪ ਉਹ ਸੋਨੀਆ ਗਾਂਧੀ ਵਾਂਗ ਦੇਸ਼ ਨੂੰ ਲੀਡ ਕਰੇਗਾ। ਸ੍ਰੀ ਪਰਵੇਜ਼ ਮੁਸ਼ੱਰਫ ਨੇ ਆਪਣੇ ਆਪ ਨੂੰ ਤਾਕਤ ਵਿੱਚ ਰੱਖਣ ਲਈ ਸਭ ਤਰ੍ਹਾਂ ਦੇ ਹਥਕੰਡੇ ਅਪਣਾ ਰੱਖੇ ਹਨ। ਜਦ ਸ੍ਰੀ ਨਵਾਜ਼ ਸ਼ਰੀਫ ਪਾਕਿਸਤਾਨ ਦੇ ਪ੍ਰਧਾਨ ਮੰਤਰੀ ਸਨ ਤੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਵਾਜਪਈ ਸਨ, ਓਦੋਂ ਸ੍ਰੀ ਪਰਵੇਜ਼ ਮੁਸ਼ੱਰਫ ਫੌਜਾਂ ਦੇ ਚੀਫ ਕਮਾਂਡਰ ਸਨ। ਪਾਕ ਦੀ ਜਾਸੂਸ ਏਜੰਸੀ ਆਈ.ਐਸ.ਆਈ. ਨਾਲ ਪੂਰਾ ਤਾਲਮੇਲ ਕਰਕੇ ਪਾਕਿਸਤਾਨ ਆਤੰਕਵਾਦੀਆਂ ਦੀਆਂ ਕਾਰਵਾਈਆਂ ਨੂੰ ਚਲਾ ਰਹੇ ਸਨ। ਇੱਕ ਪਾਸੇ ਦੋਹਾਂ ਪ੍ਰਧਾਨ ਮੰਤਰੀਆਂ ਦੀ ਗੱਲਬਾਤ ਚੱਲ ਰਹੀ ਸੀ। ਦੂਜੇ ਪਾਸੇ ਕਸ਼ਮੀਰ ਦੇ ਕਾਰਗਿੱਲ ਹਿੱਸੇ ਉਪਰ ਹਮਲਾ ਕਰਵਾ ਦਿੱਤਾ ਗਿਆ। ਜਿਸਦਾ ਸ੍ਰੀ ਨਵਾਜ਼ ਸ਼ਰੀਫ ਨੂੰ ਕੋਈ ਪਤਾ ਹੀ ਨਹੀਂ ਸੀ। ਬਾਅਦ ਵਿੱਚ ਪਰਵੇਜ਼ ਮੁਸ਼ੱਰਫ ਨੇ ਪਾਕਿਸਤਾਨ ਦਾ ਤਖਤਾ ਪਲਟਾ ਕੀਤਾ ਤੇ ਆਪਣੇ ਆਪ ਨੂੰ ਪਾਕਿਸਤਾਨ ਦਾ ਡਿਕਟੇਟਰ ਤੇ ਰਾਸ਼ਟਰਪਤੀ ਹੋਣ ਦਾ ਐਲਾਨ ਕਰ ਦਿੱਤਾ। ਜਦ ਪਹਿਲੀ ਵਾਰ ਭਾਰਤ ਆਇਆ ਤਾਂ ਇਸ ਨੇ ਸਪੱਸ਼ਟ ਕਿਹਾ ਕਿ ਕਸ਼ਮੀਰ ਤੋਂ ਬਿਨਾ ਉਹ ਕੋਈ ਹੋਰ ਗੱਲਬਾਤ ਨਹੀਂ ਕਰੇਗਾ। ਰਾਸ਼ਟਰਪਤੀ ਦੇ ਅਹੁਦੇ ਤੇ ਬੈਠਦਿਆਂ ਹੀ ਮੁਸ਼ੱਰਫ ਨੇ ਨਵਾਜ਼ ਸ਼ਰੀਫ ਪਰਵਾਰ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਭੁੱਟੋ ਪਰਵਾਰ ਪਹਿਲਾਂ ਹੀ ਦੇਸ਼ ਤੋਂ ਬਾਹਰ ਸਨ ਤੇ ਸ੍ਰੀ ਜਰਦਾਰੀ ਜੇਲ੍ਹ ਵਿੱਚ ਦਸ ਸਾਲਾਂ ਦੀ ਸਜ਼ਾ ਭੁਗਤ ਰਿਹਾ ਸੀ। ਸ਼ਰੀਫ ਤੇ ਭੁੱਟੋ ਦੇ ਦੇਸ਼ ਅੰਦਰ ਆਉਣ ਤੇ ਪਾਬੰਦੀ ਲਾ ਦਿੱਤੀ।

ਅਮਰੀਕਾ ਦੇ ਦਬਾਅ ਹੇਠਾਂ ਆ ਕੇ ਇਸ ਨੇ ਪਾਕਿਸਤਾਨ ਅੰਦਰ ਚੋਣਾਂ ਕਰਵਾਈਆਂ ਹਨ। ਚਹੁੰ ਰਾਜਾਂ ਅਤੇ ਨੈਸ਼ਨਲ ਅਸੈਂਬਲੀ ਵਿੱਚ ਇਸਦੀ ਆਪਣੀ ਪਾਰਟੀ ਦੀ ਸਰਕਾਰ ਸੀ। ਆਉਣ ਵਾਲੀਆਂ ਸਰਕਾਰਾਂ ਤੋਂ ਇਸਨੂੰ ਆਸ ਵੀ ਨਹੀਂ ਸੀ ਕਿ ਉਹ ਉਸਨੂੰ ਰਾਸ਼ਟਰਪਤੀ ਪਰਵਾਨ ਕਰਨਗੀਆਂ। ਅਮਰੀਕਾ ਦੇ ਇਸ਼ਾਰੇ ਨਾਲ ਇਸ ਨੇ ਆਮ ਚੋਣਾਂ ਤੋਂ ਪਹਿਲਾਂ ਨਵੇਂ ਸਿਰਿਓਂ ਨੈਸ਼ਨਲ ਅਸੈਂਬਲੀ ਤੇ ਚਹੁੰ ਰਾਜਾਂ ਦੀਆਂ ਚੋਣਾਂ ਕਰਾ ਕੇ ਆਪਣੇ ਆਪ ਨੂੰ ਰਾਸ਼ਟਰਪਤੀ ਚੁਣਵਾ ਲਿਆ। ਰਾਸ਼ਟਰਪਤੀ ਬਣ ਕੇ ਆਪਣੇ ਦੁਸ਼ਮਨ ਜੱਜਾਂ ਨੂੰ ਸਸਪੈਂਡ ਕਰ ਦਿੱਤਾ ਤੇ ਆਪਣੇ ਅਨੁਕੂਲ ਜੱਜਾਂ ਨੂੰ ਨਿਯੁਕਤ ਕਰ ਦਿੱਤਾ। ਪਾਕਿਸਤਾਨ ਦੇ ਸੰਵਿਧਾਨ ਵਿੱਚ ਸ਼ੰਸੋਧਨ ਕਰਕੇ ਇਥੋਂ ਤੱਕ ਕਿ ਚੁਣੀ ਹੋਈ ਸਰਕਾਰ ਨੂੰ ਰੱਦ ਕਰਨ ਦਾ ਵੀ ਅਧਿਕਾਰ ਪ੍ਰਾਪਤ ਕਰ ਲਿਆ। ਪਰ ਹੁਣ ਆਮ ਚੋਣਾਂ ਨਾਲ ਸਾਰਾ ਪਾਸਾ ਪਲਟ ਗਿਆ ਹੈ। ਸ੍ਰੀ ਨਵਾਜ਼ ਸ਼ਰੀਫ ਦੇ ਜ਼ੋਰ ਪਾਉਣ ਤੇ ਸ੍ਰੀ ਪਰਵੇਜ਼ ਮੁਸ਼ੱਰਫ ਉਤੇ ਮਹਾਭਿਯੋਗ ਚਲਾਉਣ ਦੀ ਤਿਆਰੀ ਹੋ ਰਹੀ ਹੈ। ਦੋ ਤਿਹਾਈ ਵੋਟਾਂ ਦੀ ਲੋੜ ਮਹਾਭਿਯੋਗ ਚਲਾਉਣ ਵਾਸਤੇ ਹੁੰਦੀ ਹੈ। ਉਹ ਇਹਨਾਂ ਤਿੰਨਾਂ ਪਾਰਟੀਆਂ ਪਾਸ ਹੈ। ਕਲ੍ਹ ਨੂੰ ਕੀ ਹੋਣਾ ਹੈ ਇਹ ਸਮਾਂ ਹੀ ਦੱਸੇਗਾ। ਜੇਕਰ ਸ੍ਰੀ ਪਰਵੇਜ਼ ਮੁਸ਼ੱਰਫ ਨੂੰ ਅਮਰੀਕਾ ਪਾਸੋਂ ਕੋਈ ਵਧੀਆ ਨੁਕਤਾ ਹਾਸਲ ਨਾ ਹੋਇਆ ਤਾਂ ਉਸਦਾ ਭਵਿੱਖ ਜ਼ਰੂਰ ਖਤਰੇ ਵਿੱਚ ਹੈ।



Namdhari Elibrary NamdhariElibrary@gmail.com

– ਇੰਦਰਜੀਤ ਸਿੰਘ ਪੰਛੀ

# ਹਿਲੇਰੀ ਅਤੇ ਓਬਾਮਾ ਵਿੱਚਕਾਰ ਜੰਗ

ਡੈਮੋਕ੍ਰੈਟਿਕ ਪਾਰਟੀ ਦੇ ਅਮਰੀਕਾ ਦੇ ਰਾਸ਼ਟਰਪਤੀ ਬਣਨ ਦੇ ਦੋ ਵੱਡੇ ਦਾਅਵੇਦਾਰ ਅਨੋਖੇ ਮੋੜ ਉਤੇ ਆ ਖਲੋਤੇ ਹਨ। ਉਹ ਦੋ ਉਮੀਦਵਾਰ ਹਨ - ਸਾਬਕਾ ਰਾਸ਼ਟਰਪਤੀ ਬਿਲ ਕਲਿੰਟਨ ਦੀ ਪਤਨੀ ਜੋ ਕਿ ਇਸ ਸਮੇਂ ਨਿਊਯਾਰਕ ਦੀ ਸੀਨੇਟਰ ਹਨ ਅਤੇ ਦੂਜੇ ਪਾਸੇ ਈਲੀਨਾਇਸ ਦੇ ਸੀਨੇਟਰ ਓਬਾਮਾ। ਦੋਵੇਂ ਹੀ ਅਮਰੀਕਾ ਦੇ ਵੱਖ ਵੱਖ ਰਾਜਾਂ ਵਿੱਚ ਜਾ ਕੇ ਉਨ੍ਹਾਂ ਦੇ ਮਨਾਂ ਨੂੰ ਜਿੱਤਣ ਦੀ ਕੋਸ਼ਿਸ਼ ਕਰ ਰਹੇ ਹਨ।

ਇਹ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਜਦੋਂ ਕਿ ਰਾਸ਼ਟਰਪਤੀ ਦੀ ਚੋਣ ਵਾਸਤੇ ਇੱਕ ਮਹਿਲਾ ਸਾਹਮਣੇ ਆਈ ਹੈ ਅਤੇ ਇਸਦੇ ਨਾਲ ਹੀ ਇੱਕ ਸਿਆਹਫਾਮ ਵਿਅਕਤੀ ਓਬਾਮਾ, ਇਸ ਗੱਦੀ ਉਤੇ ਜਾਨਸ਼ੀਨ ਹੋਣ ਦੇ ਵਾਸਤੇ ਪ੍ਰਯਤਨਸ਼ੀਲ ਹਨ। ਇੱਕ ਉਮੀਦਵਾਰ ਨੂੰ ਘੱਟੋ ਘੱਟ 1191 ਡੈਲੀਗੇਟਾਂ ਨੂੰ ਆਪਣੇ ਹੱਕ ਵਿੱਚ ਲਿਆਉਣਾ ਲਾਜ਼ਮੀ ਹੁੰਦਾ ਹੈ ਅਤੇ ਇਸ ਦੌੜ ਵਿੱਚ ਰਿਪਬਲਿਕਨ ਪਾਰਟੀ ਦੇ ਉਮੀਦਵਾਰ ਜੌਹਨ ਮਕੇਨ ਇਸ ਗਿਣਤੀ ਨੂੰ ਪੂਰਾ ਕਰਦੇ ਨਜ਼ਰ ਆਉਂਦੇ ਹਨ। ਟੈਕਸਾਸ ਵਿੱਚ ਕਲਿੰਟਨ ਨੇ ਇਸਤਰੀਆਂ ਅਤੇ ਬਜ਼ੁਰਗ ਲੋਕਾਂ ਨੂੰ ਆਪਣੇ ਹੱਕ ਵਿੱਚ ਲਿਆਉਣ ਵਿੱਚ ਕਾਮਯਾਬੀ ਹਾਸਲ ਕੀਤੀ ਹੈ। ਮੰਗਲਵਾਰ ਦਾ ਦਿਨ ਬਹੁਤ ਅਹਿਮ ਹੈ ਅਤੇ ਟੈਕਸਾਸ ਅਤੇ ਓਹਾਇਓ ਦੀਆਂ ਪ੍ਰਾਈਮਰੀ ਵੋਟਾਂ ਦੋਹਾਂ ਡੈਮੋਕ੍ਰੈਟ ਉਮੀਦਵਾਰਾਂ ਲਈ ਫੈਸਲਾਕੁੰਨ ਸਾਬਤ ਹੋ ਸਕਦੀਆਂ ਹਨ। ਕਿਉਂ ਜੋ ਹਿਲੇਰੀ ਦੇ ਵਿਰੋਧੀ ਉਮੀਦਵਾਰ ਲਗਾਤਾਰ 11 ਰਾਜਾਂ ਅੰਦਰ ਜਿੱਤ ਪ੍ਰਾਪਤ ਕਰਦੇ ਆ ਰਹੇ ਹਨ। ਟੈਕਸਾਸ ਵਿੱਚ ਓਬਾਮਾ 45-43 ਦੇ ਅੰਤਰ ਨਾਲ ਅੱਗੇ ਚੱਲ ਰਹੇ ਹਨ ਪਰ ਓਹਾਇਓ ਵਿੱਚ 45-45 ਫੀਸਦੀ ਨਾਲ ਬਰਾਬਰੀ ਉਤੇ ਹਨ।

ਇਸ ਵੇਲੇ ਇਉਂ ਲੱਗਦਾ ਹੈ ਕਿ ਇਸ ਵਰ੍ਹੇ ਡੈਮੋਕ੍ਰੈਟ ਆਪਣੀ ਰਾਸ਼ਟਰਪਤੀ ਦੀ ਮੁਹਿੰਮ ਨੂੰ ਭਵਿੱਖਤ ਨੀਤੀਆਂ ਦੀ ਸੀਮਾ ਬਣਾਉਣਗੇ। ਇਸ ਸਮੇਂ ਜਨਤਾ ਰਾਸ਼ਟਰਪਤੀ ਬੁਸ਼ ਦੀਆਂ ਨੀਤੀਆਂ ਤੋਂ ਤੰਗ ਆ ਚੁੱਕੀ ਹੈ ਅਤੇ ਰਿਪਬਲਿਕਨ ਪਾਰਟੀ ਨਾਲੋਂ ਵਿਰੋਧੀ ਪਾਰਟੀ ਨੂੰ ਬਿਹਤਰ ਸਮਝਿਆ ਜਾ ਰਿਹਾ ਹੈ। ਰਿਪਬਲਿਕਨ ਨੂੰ ਲਾਂਭੇ ਕਰਨਾ ਉਹਨਾਂ ਦਾ ਉਦੇਸ਼ ਹੈ ਅਤੇ ਇਸ ਸਮੇਂ ਵਿਸ਼ਵ ਵਿੱਚ ਸਭ ਤੋਂ ਵੱਡਾ ਖਤਰਾ ਦਹਿਸ਼ਤਗਰਦੀ ਬਣਿਆ ਹੋਇਆ ਹੈ। ਉਸ ਦੇ ਨਾਲ ਦੇਸ਼ ਦੀ ਵਿਗੜਦੀ ਆਰਥਕ ਸਥਿਤੀ ਨੂੰ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ।

ਜੇਕਰ ਮੰਗਲਵਾਰ ਨੂੰ ਹੋਣ ਵਾਲੀਆਂ ਵੋਟਾਂ ਹਿਲੇਰੀ ਦੀ ਹਮਾਇਤ ਵਿੱਚ ਨਹੀਂ ਜਾਂਦੀਆਂ ਤਾਂ ਇਹ ਗੱਲ ਪੱਕੀ ਹੈ ਕਿ ਓਬਾਮਾ ਹੀ ਡੈਮੋਕ੍ਰੈਟਿਕ ਪਾਰਟੀ ਦੇ ਉਮੀਦਵਾਰ ਮਨੋਨੀਤ ਕੀਤੇ ਜਾਣਗੇ। ਓਬਾਮਾ ਨੂੰ ਪੈਣ ਵਾਲੀਆਂ ਵੋਟਾਂ ਤੋਂ ਸਾਫ਼ ਹੈ ਕਿ ਹਿਲੇਰੀ ਕਲਿੰਟਨ ਦੀ ਹਰਮਨ ਪਿਆਰੀ ਸਖ਼ਸ਼ੀਅਤ ਤੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਹਨ। ਉਸ ਨੇ ਕਦੇ ਵੀ ਰਿਪਬਲਿਕਨ ਪਾਰਟੀ ਦੀ ਨਿਖੇਧੀ ਨਹੀਂ ਕੀਤੀ। ਉਹ ਦੇਸ਼ ਦੀ ਪ੍ਰਗਤੀ ਉਤੇ ਵਧੇਰੇ ਜ਼ੋਰ ਦਿੰਦੇ ਆ ਰਹੇ ਹਨ। ਉਨ੍ਹਾਂ ਦਾ ਦੇਸ਼ ਕਿ ਉਹਨਾਂ ਨੂੰ ਦੋਹਾਂ ਪਾਰਟੀਆਂ ਦੇ ਮੌਜੂਦਾ ਸਥਿਤੀ ਤੇ ਪਹੁੰਚਾਉਣ ਲਈ ਜ਼ਿੰਮੇਵਾਰ ਠਹਿਰਾਉਣਾ ਗ਼ਲਤ ਨਜ਼ਰ ਨਹੀਂ ਆਉਂਦਾ। ਲੋਕਾਂ ਦਾ ਵਿਚਾਰ ਹੈ ਕਿ ਓਬਾਮਾ ਦੀ ਨਿਜੀ ਮਿਕਨਾਤੀਸੀ ਸਖ਼ਸ਼ੀਅਤ ਅਤੇ ਆਉਣ ਵਾਲੀ ਪੀੜ੍ਹੀ ਵਾਸਤੇ ਉਮੀਦ ਦੀ ਕਿਰਨ ਜਿੱਤ ਦਾ ਵੱਡਾ ਕਾਰਨ ਹੋਵੇਗੀ।

ਨਵੰਬਰ ਦੀਆਂ ਰਾਸ਼ਟਰਪਤੀ ਦੀਆਂ ਆਮ ਚੋਣਾਂ ਵਿੱਚ ਓਬਾਮਾ ਲੋਕਾਂ ਨੂੰ ਖਿੱਚਣ ਦੀ ਤਾਕਤ ਵਾਸਤੇ ਸਭ ਤੋਂ ਅੱਗੇ ਹਨ। ਇਹ ਯੋਗਤਾ ਓਬਾਮਾ ਦੀ ਕਾਮਯਾਬੀ ਦੀ ਕੋਈ ਗਰੰਟੀ ਨਹੀਂ ਹੈ। ਇੱਕ ਗੱਲ ਨਿਸਚਿਤ ਹੈ ਕਿ ਓਬਾਮਾ ਨੂੰ ਕਿਸੇ ਵੀ ਰਿਪਬਲਿਕਨ ਵਿਰੋਧੀ ਦਾ ਸਾਹਮਣਾ ਨਹੀਂ ਕਰਨਾ ਪਿਆ ਅਤੇ ਨਾ ਹੀ ਵਿਰੋਧੀ ਮੀਡੀਆ ਦਾ ਸਾਹਮਣਾ ਕੀਤਾ ਹੈ।

ਇਹ ਕਹਿਣਾ ਵੀ ਅਤਿਕਥਨੀ ਨਹੀਂ ਹੋਵੇਗੀ ਕਿ ਓਬਾਮਾ ਨੂੰ ਹਿਲੇਰੀ ਕਲਿੰਟਨ ਦੇ ਮੁਕਾਬਲੇ ਵਧੀਆ ਤੇ ਚੰਗੇਰਾ ਹੁੰਗਾਰਾ ਮਿਲਿਆ ਹੈ। ਓਬਾਮਾ ਨੂੰ ਪ੍ਰੈਸ ਵਿੱਚ ਹਾਲਾਂਕਿ ਵਧੇਰੇ ਥਾਂ ਮਿਲਦੀ ਰਹੀ ਹੈ। ਓਬਾਮਾ ਦੀ ਨਾਮਜ਼ਦਗੀ ਨਾਲ ਵੱਡਾ ਜੋਸ਼ੋਖਰੋਸ਼ ਸਮਾਪਤ ਹੋ ਜਾਵੇਗਾ ਅਤੇ ਕੁੱਝ ਹਿਤੈਸ਼ੀਆਂ ਨੇ ਹਿਲੇਰੀ ਨੂੰ ਮੁਕਾਬਲੇ ਤੋਂ ਲਾਂਭੇ ਹੋ ਜਾਣ ਦੀ ਵੀ ਸਲਾਹ ਦਿੱਤੀ ਹੈ। ਇਹ ਹੋਰ ਕੋਈ ਨਹੀਂ ਸਗੋਂ ਉਹਨਾਂ ਦੇ ਆਪਣੇ ਪਤੀ ਬਿਲ ਕਲਿੰਟਨ ਹੀ ਉਨ੍ਹਾਂ ਨੂੰ ਟੈਕਸਾਸ ਜਾਂ ਓਹਾਇਓ ਦੀ ਦੌੜ ਵਿੱਚ ਹਾਰਨ ਮਗਰੋਂ ਇਹ ਸਲਾਹ ਦੇਣਗੇ। ਹਿਲੇਰੀ ਕਲਿੰਟਨ ਨੇ ਇਹ ਗੱਲ ਪਹਿਲਾਂ ਹੀ ਸਾਫ਼ ਕਰ ਦਿੱਤੀ ਹੈ ਕਿ ਇਸ ਦੋਹਰੀ ਜਿੱਤ ਦੀ ਅਣਹੋਂਦ ਕਰਕੇ ਅਲਵਿਦਾ ਕਹਿ ਦੇਣਗੇ।

ਡੈਮੋਕ੍ਰੈਟ ਇਸ ਸਮੇਂ ਆਪਣੀ ਮੁਹਿੰਮ ਦੀ ਚਰਮ ਸੀਮਾ ਉਤੇ ਹਨ ਅਤੇ ਇਹ ਰਾਸ਼ਟਰਪਤੀ ਦੀ ਚੋਣ ਸਖ਼ਸ਼ੀਅਤ ਉਤੇ ਨਿਰਭਰ ਕਰਦੀ ਹੈ, ਇਸਦਾ ਆਧਾਰ ਰਾਜਨੀਤਕ ਫਿਲਾਸਫੀ ਨਹੀਂ ਦਿੱਸਦਾ। ਇਹ ਜਾਦੂ ਦੀ ਸੋਟੀ ਕੰਮ ਕਰੇਗੀ ਕਿ ਨਹੀਂ ਸਮਾਂ ਹੀ ਦੱਸੇਗਾ। ਜੇਕਰ ਪਾਰਟੀ ਆਪਣੇ ਉਦੇਸ਼ ਵਿੱਚ ਸਫਲ ਨਹੀਂ ਹੁੰਦੀ ਤਾਂ ਪਾਰਟੀ ਦੇ ਦੋ ਫਾੜ ਹੋਣ ਦੀ ਸੰਭਾਵਨਾ ਵਧੇਰੇ ਹੈ।

ਭਾਰਤ ਲਈ ਅਮਰੀਕਾ ਵਿੱਚ ਆਉਣ ਵਾਲੇ ਨਵੇਂ ਰਾਸ਼ਟਰਪਤੀ ਦਾ ਮੁੱਦਾ ਅਹਿਮ ਹੈ ਕਿਉਂਕਿ ਇਸ ਵੇਲੇ ਤੱਕ ਭਾਰਤ-ਅਮਰੀਕਾ ਪ੍ਰਮਾਣੂ ਸੰਧੀ ਉਤੇ ਕੋਈ ਗੱਲ ਨੇਪਰੇ ਨਹੀਂ ਚੜ੍ਹੀ ਅਤੇ ਇੱਕ ਵੱਡੀ ਤਾਕਤ ਬਣਨ ਵਿੱਚ ਇਹ ਜ਼ਰੂਰੀ ਹੈ ਕਿ ਇੱਕ ਸੁਖਾਵਾਂ ਅਤੇ ਸ਼ਾਂਤੀ ਪੂਰਨ ਮਾਹੌਲ ਬਣਿਆ ਰਹੇ। ਇਸ ਵੇਲੇ ਸਾਰੇ ਹੀ ਅੱਖਾਂ ਲਾਈ ਇਸ ਘੋਲ ਦੇ ਨਤੀਜੇ ਦੀ ਉਡੀਕ ਕਰ ਰਹੇ ਹਨ। ਅਮਰੀਕਾ ਵਿੱਚ ਲੋਕਾਂ ਦਾ ਕਿਸੇ ਇੱਕ ਪਾਰਟੀ ਵੱਲ ਝੁਕਾਅ ਨਹੀਂ ਹੈ। ਸਮਾਂ ਹੀ ਦੱਸੇਗਾ ਕਿ ਊਠ ਕਿਸ ਕਰਵਟ ਬੈਠਦਾ ਹੈ।



Namdhari Elibrary NamdhariElibrary@gmail.com

(4) - ਡਾ. ਅਮਰ ਭਾਰਤੀ

# ਲੱਦਾਖ਼

(1988 ਵਿੱਚ ਕਸ਼ਮੀਰ ਦੇ 'ਲੱਦਾਖ' ਅਤੇ 'ਅਮਰਨਾਥ' ਅੰਚਲਾਂ ਦੀ ਯਾਤਰਾ ਤੇ ਜਾਣ ਦਾ ਮੌਕਾ ਮਿਲਿਆ ਸੀ। ਓਥੇ ਪ੍ਰਕ੍ਰਿਤੀ ਦੇ ਜਿਸ ਵਿਰਾਟ ਰੂਪ ਦੇ ਦਰਸ਼ਨ ਹੋਏ, ਤੇ ਉਨ੍ਹਾਂ ਅੰਚਲਾਂ ਦਾ ਇਤਿਹਾਸਕ-ਅਗੇਤ-ਪਛੇਤ ਕੀ ਹੈ - ਉਸ ਨੂੰ 'ਲੱਦਾਖ' ਅਤੇ 'ਅਮਰਨਾਥ' ਨਾਮੀ ਲੇਖਾਂ ਵਿੱਚ ਰੇਖਾਂਕਿਤ ਕੀਤਾ ਗਿਆ ਹੈ।)

## ਰੰਗਦੂੰਗ

ਦੂਸਰੇ ਦਿਨ ਪਹਿਲੀ ਅਗਸਤ ਸੀ ਤੇ ਸਾਡੀ ਪੈਦਲ ਯਾਤ੍ਰਾ ਦੀ ਮੰਜ਼ਿਲ ਵੀਹ ਕਿਲੋਮੀਟਰ ਦੂਰ ਰੰਗ ਦੂੰਗ। ਯਾਤ੍ਰਾ ਸ਼ੁਰੂ ਕਰਨ ਤੋਂ ਪਹਿਲਾਂ ਗਰੁੱਪ ਲੀਡਰ ਵਿਵੇਕ ਬਾਬੂ ਨੇ ਪੁੱਛਿਆ ਕਿ 'ਰਾਮ ਕ੍ਰਿਸ਼ਨ ਦਾ ਕੀ ਕੀਤਾ ਜਾਏ ? ਉਹ ਬਹੁਤ ਕਮਜ਼ੋਰ ਏ। ਖਾਂਦਾ ਪੀਂਦਾ ਕੁੱਝ ਨਹੀਂ, ਉਸਨੂੰ ਜੇ ਇੱਥੇ ਹੀ ਛੱਡ ਜਾਈਏ ਤਾਂ ਠੀਕ ਨਾ ਰਹੇਗਾ ? ਵਾਪਸੀ ਤੇ ਨਾਲ ਲੈ ਚੱਲਾਂਗੇ। ਭਟਨਾਗਰ ਸਾਹਿਬ ਵੀ ਇਸ ਗੱਲ ਨਾਲ ਸਹਿਮਤ ਨੇ।' ਮੈਂ ਕਿਹਾ, 'ਇੱਕ ਵਾਰੀ ਉਸਨੂੰ ਵੇਖ ਤਾਂ ਲਈਏ, ਫਿਰ ਫੈਸਲਾ ਕਰਾਂਗੇ।' ਰਾਮਕ੍ਰਿਸ਼ਨ ਨੂੰ ਵੇਖਣ ਤੇ ਲੱਗਾ ਕਿ ਉਹ ਏਨਾ ਕਮਜ਼ੋਰ ਨਹੀਂ, ਥੋੜ੍ਹੇ ਜਿੰਨੇ ਵਿਸ਼ਵਾਸ ਦੀ ਲੋੜ ਹੈ। ਮੈਂ ਪੁੱਛਿਆ, 'ਤੂੰ ਹੌਲੀ ਹੌਲੀ ਥੋੜ੍ਹਾ ਥੋੜ੍ਹਾ ਕਰਕੇ ਤੁਰ ਸਕਦੈ ?' ਉਸ ਨੇ ਕਿਹਾ 'ਹਾਂ'।

ਮੈਂ ਵਿਵੇਕ ਬਾਬੂ ਨੂੰ ਕਿਹਾ, 'ਇਹਦੇ ਰੁਕਸੈਕ ਦਾ ਸਾਮਾਨ ਦੂਜੇ ਟਰੈਕਰਾਂ ਨੂੰ ਥੋੜ੍ਹਾ ਥੋੜ੍ਹਾ ਚੁਕਾ ਦਿਓ ਤੇ ਇਹਨੂੰ ਮੇਰੇ ਨਾਲ ਤੋਰ ਦਿਓ, ਮੈਂ ਦਵਾਈਆਂ ਤੇ ਸਹਾਰਾ ਦੇਂਦਿਆਂ ਇਸਨੂੰ ਲੈ ਜਾਵਾਂਗਾ।'

ਸੋ ਉਹ ਮੇਰੇ ਨਾਲ ਤੁਰ ਪਿਆ। ਮੈਂ ਪਹਿਲਾਂ ਉਸਨੂੰ ਘੰਟੇ ਘੰਟੇ ਬਾਅਦ ਦਵਾਈ, ਕਿਤੇ ਬਿਸਕੁਟ, ਕਿਤੇ ਗੁਲੂਕੋਜ਼ ਤੇ ਕਿਧਰੇ ਇੱਕ ਅੱਧ ਫੁਲਕਾ ਖਵਾਉਂਦਿਆਂ, ਥੋੜ੍ਹੀ ਥੋੜ੍ਹੀ ਦੂਰੀ ਤੇ ਦੋ ਚਾਰ ਮਿੰਟ ਬਿਠਾਉਂਦਿਆਂ ਨਿਰਵਿਘਨ ਰੰਗ ਦੂੰਗ ਤੱਕ ਲੈ ਗਿਆ।

ਅੱਜ ਦਾ ਸਫਰ ਕਲ੍ਹ ਨਾਲੋਂ ਕੁੱਝ ਔਖਾ ਸੀ। ਚੜ੍ਹਾਈ ਕੁੱਝ ਵਧੇਰੇ ਤਿੱਖੀ ਸੀ ਫਿਰ ਵੀ ਹੈ ਸੀ ਸਾਫ਼ ਸੁਥਰੀ ਸੜਕ ਵਾਲੀ। ਅੱਜ ਰਸਤੇ ਵਿੱਚ ਗਲੇਸ਼ੀਅਰ ਕੋਈ ਨਹੀਂ ਸੀ ਆਇਆ ਜਦੋਂ ਕਿ ਕਲ੍ਹ ਦੋ ਗਲੇਸ਼ੀਅਰ ਪਏ ਸਨ ਜਿਨ੍ਹਾਂ ਨੂੰ ਵਿਚੋਂ ਦੀ ਪਾਰ ਕਰਨਾ ਪਿਆ ਸੀ। ਇਸ ਤੋਂ ਪਹਿਲਾਂ ਦੇ ਪਹਾੜੀ ਸਫਰਾਂ ਵਿੱਚ ਆਮ ਤੌਰ ਤੇ ਗਲੇਸ਼ੀਅਰ ਦੇ ਉਪਰੋਂ ਟੁਰ ਕੇ ਲੰਘਣ ਦੇ ਮੌਕੇ ਹੀ ਆਉਂਦੇ ਰਹੇ ਸਨ, ਪਰ ਕਲ੍ਹ ਜਿਹੜੇ ਗਲੇਸ਼ੀਅਰ ਵੇਖੇ ਉਨ੍ਹਾਂ ਦੇ ਵਿਚੋਂ ਦੀ ਲੰਘਣਾ ਪਿਆ ਸੀ। ਇੱਕ ਤਾਂ ਛੋਟਾ ਹੀ ਸੀ, ਸੌ ਕੁ ਮੀਟਰ ਲੰਮਾ ਤੇ ਬਹੁਤ ਉਚਾ ਵੀ ਨਹੀਂ ਸੀ, ਪਰ ਦੂਜਾ ਉਸ ਤੋਂ ਦੁਗਣਾ ਲੰਮਾ ਤੇ ਸੱਠ ਫੁੱਟ ਉਚਾ ਸੀ। ਬੁਲਡੋਜ਼ਰ ਨੇ ਉਸਨੂੰ ਉਪਰ ਤੋਂ ਲੈ ਕੇ ਸੜਕ ਦੀ ਸਤਹ ਦੇ ਬਰਾਬਰ ਤੱਕ ਵਿਚੋਂ ਕੱਟ ਕੇ ਰਸਤਾ ਬਣਾਇਆ ਹੋਇਆ ਸੀ। ਇੱਕ ਦਮ ਸੱਠ ਫੁੱਟ ਉਚੀਆਂ ਬਰਫ ਦੀਆਂ ਦੀਵਾਰਾਂ ਦੇ ਵਿਚੋਂ ਦੀ ਲੰਘਦਿਆਂ ਇੱਕ ਅਜਬ ਜਿਹਾ ਅਨੁਭਵ ਹੋਇਆ ਸੀ। ਅੱਜ ਕੋਈ ਗਲੇਸ਼ੀਅਰ ਰਸਤੇ ਵਿੱਚ ਨਹੀਂ ਸੀ ਮਿਲਿਆ ਪਰ ਬਰਾਬਰ ਖੜ੍ਹੇ ਪਹਾੜ ਤਾਂ ਲੱਗਦੇ ਹੀ ਬਰਫ ਦੇ ਪਹਾੜ ਸਨ। ਸੁਰੂ ਨਦੀ ਅੱਜ ਵੀ ਸਾਡੇ ਨਾਲ ਸੀ। ਸਭ ਵੇਖ ਕੇ ਲੱਗਦਾ ਸੀ ਮੇਰਾ ਲੱਦਾਖ ਦਾ ਇਹ ਫੇਰਾ ਜੋਗੀ ਵਾਲਾ ਫੇਰਾ ਹੀ ਹੈ। ਜਿਉਂ ਜਿਉਂ ਉਪਰ ਚੜ੍ਹ ਰਿਹਾ ਹਾਂ, ਤਿਉਂ ਤਿਉਂ ਪ੍ਰਾਣ ਵੀ ਉਪਰ ਨੂੰ ਚੜ੍ਹਦਾ ਜਾ ਰਿਹਾ ਹੈ। ਇੱਕ ਤੋਂ ਬਾਅਦ ਇੱਕ ਕਮਲ ਉਰਧ ਮੁੱਖ ਹੋ ਹੋ ਖਿੜ ਰਿਹਾ ਹੈ। ਜੀ ਵਿੱਚ ਆਇਆ ਕਿ 'ਪ੍ਰਾਣ ਉਪਰ ਨੂੰ ਜਾਂਦਾ ਜਾਂਦਾ ਜੇ ਕਿਤੇ ਹੋਰ ਉਪਰ-ਦਸਮ ਦੁਆਰ ਤੋਂ ਵੀ ਉਪਰ-ਸਾਹਸ੍ਰਾਰ ਤੱਕ ਪੁੱਜ ਜਾਵੇ ਤੇ ਫਿਰ ਕਦੇ ਹੇਠਾਂ ਨਾ ਪਰਤੇ ਤਾਂ ਕੈਸਾ ਆਨੰਦ ਰਹੇ। ਇੱਕ ਸਮਾਧੀ ਮਿਲ ਜਾਵੇ-ਜੋ ਸਦੀਵੀ ਹੋ ਜਾਵੇ। ਉਸੇ ਸਮਾਧੀ ਵਿਚੋਂ ਹੀ ਪਰਮ ਪੁਰਖ ਦੀ ਜੋਤ ਵਿੱਚ ਰਲ ਜਾਵਾਂ। ਸ਼ਾਇਦ ਉਸੇ ਲਈ ਮੈਨੂੰ ਲਗਾਤਾਰ ਬੁਲਾਵਾ ਆਉਂਦਾ ਰਿਹਾ ਹੈ ਇਨ੍ਹਾਂ ਪਹਾੜਾਂ ਦਾ। ਏਧਰ ਹੀ ਕਿਧਰੇ, ਤਿੱਬਤ ਵਿੱਚ ਹੀ - ਗਿਆਨ ਗੰਜ ਵੀ ਹੈ, ਜਿਸ ਦੀ ਯਾਤ੍ਰਾ ਪਰਮ ਹੰਸ ਸਵਾਮੀ ਵਿਸ਼ੁੱਧਾ ਨੰਦ ਨੇ ਕੀਤੀ ਸੀ - ਗੁਪਤ ਗਿਆਨ ਗੰਜ। ਜਿੱਥੇ ਸਿੱਧ ਯੋਗੀ ਸੰਸਾਰ ਦੀਆਂ ਕਲਿਆਨ-ਯੋਜਨਾਵਾਂ ਦਾ ਸੰਚਾਲਨ ਕਰਦੇ ਨੇ। ਗਿਆਨ ਗੰਜ ਤੱਕ ਕੋਈ ਨਹੀਂ ਪੁੱਜ ਸਕਦਾ ਜਿੰਨਾ ਚਿਰ ਉਥੋਂ ਹੀ ਕੋਈ ਯੋਗੀ ਆਣ ਕੇ ਕਿਸੇ ਨੂੰ ਗੁਪਤ ਰੂਪ ਵਿੱਚ ਉਥੇ ਨਾ ਲੈ ਜਾਵੇ। ਕਵੀ ਰਾਜ ਗੋਪੀ ਨਾਥ ਮਹਾਂਮਹੋਪਾਧਿਆਏ ਨੇ ਲਿਖਿਆ ਹੈ - ਗਿਆਨ ਗੰਜ ਸਾਡੀ ਦੇਹ ਦੇ ਅੰਦਰ ਵੀ ਹੈ - ਜਿਵੇਂ ਕੈਲਾਸ਼ ਸਾਡੇ ਅੰਦਰ ਹੈ - ਕਿਧਰੇ ਮੇਰੀ ਯਾਤ੍ਰਾ ਉਸੇ ਵੱਲ ਹੀ ਤਾਂ ਨਹੀਂ। ਪਰ ਅਜੇ ਉਹ ਸਮਾਂ ਨਹੀਂ ਆਇਆ ਸੀ। ਯਾਤ੍ਰਾ ਜ਼ਰੂਰ ਚੱਲ ਰਹੀ ਹੈ - ਪਰ ਅਸਲ ਮੰਜ਼ਿਲ ਅਜੇ ਦੂਰ ਹੈ - ਪਤਾ ਨਹੀਂ ਕਿੰਨੀ ਦੂਰ।

ਰੰਗ ਦੂੰਗ ਪਹੁੰਚਣ ਲਈ ਇੱਕ ਥਾਂ ਤੋਂ ਪੁਲ ਰਾਹੀਂ ਸੁਰੂ ਨੂੰ ਪਾਰ ਕਰਦਿਆਂ ਹੀ ਕੈਂਪ ਸਾਹਮਣੇ ਨਜ਼ਰ ਆ ਗਿਆ। ਰੰਗ ਦੂੰਗ ਸੁਰੂ ਨਦੀ ਦੇ ਕਿਨਾਰੇ ਇੱਕ ਛੋਟਾ ਜਿਹਾ ਪਿੰਡ ਹੈ ਤੇ ਪਿੰਡ ਦੇ ਸਾਹਮਣੇ ਖੁਲ੍ਹਾ ਲੰਮਾ ਚੌੜਾ ਮੈਦਾਨ। ਏਥੇ ਫੌਜੀ ਚੌਕੀ ਵੀ ਹੈ ਤੇ ਇੱਕ ਪੱਕਾ ਰੈਸਟ ਹਾਉਸ ਵੀ। ਚੁਫੇਰੇ ਅਸਮਾਨ ਛੂੰਹਦੇ ਬਰਫਾਂ ਲੱਦੇ ਪਹਾੜਾਂ ਦੇ ਵਿੱਚਕਾਰ ਰੰਗ ਦੂੰਗ ਇੱਕ ਵੱਡੇ ਕਟੋਰੇ ਵਾਂਗ ਲੱਗ ਰਿਹਾ ਸੀ। ਠੰਢ ਬਹੁਤ ਸੀ। ਭਟਨਾਗਰ ਸਾਹਿਬ ਨੇ ਪੁਲ੍ਹ ਤੋਂ ਚੱਲਣ ਲੱਗਿਆਂ ਕਿਹਾ ਸੀ - 'ਜ਼ੀਰੋ ਤੋਂ ਪੰਜ ਡਿਗਰੀ ਹੇਠਾਂ ਤੱਕ ਪਹੁੰਚ ਜਾਂਦਾ ਹੈ ਟੈਂਪਰੇਚਰ ਰੰਗ ਦੂੰਗ ਦਾ। ਤੁਹਾਨੂੰ ਬੇਸ਼ਕ ਤੁਰੇ ਜਾਣ ਕਰਕੇ ਵਾਤਾਵਰਣ ਬਿਲਕੁਲ ਠੰਢਾ ਨਾ ਲੱਗੇ - ਪਰ ਕੱਪੜੇ ਪੂਰੇ ਗਰਮ ਪਹਿਨ ਕੇ ਹੀ ਜਾਣਾ, ਨਹੀਂ ਤਾਂ ਠੰਢ ਕਿਸੇ ਵੇਲੇ ਵੀ ਦਬੋਚ ਲਵੇਗੀ। ਐਨਕ ਕਾਲੀ ਹੋਵੇ ਤਾਂ ਵਧੀਆ ਗੱਲ ਏ, ਜੇ ਕਾਲੀ ਨਹੀਂ ਤਾਂ ਕੋਈ ਵੀ - ਲਗਾਉਣੀ ਜ਼ਰੂਰ। ਏਧਰ ਜਿਹੜੀਆਂ ਹਵਾਵਾਂ ਚੱਲਦੀਆਂ ਨੇ, ਇਨ੍ਹਾਂ ਵਿੱਚ ਬਰਫ ਦੇ ਕਣ ਰਹਿੰਦੇ ਨੇ ਜਿਹੜੇ ਨੰਗੀਆਂ ਅੱਖੀਆਂ ਨੂੰ ਜ਼ਖ਼ਮੀ ਕਰ ਸਕਦੇ ਨੇ। ਦਰਖ਼ਤਾਂ ਦੀ ਅਣਹੋਂਦ ਕਰਕੇ ਔਕਸੀਜਨ



Namdhari Elibrary NamdhariElibrary@gmail.com

ਦੀ ਏਧਰ ਭਾਰੀ ਕਮੀ ਰਹਿੰਦੀ ਏ। ਟੁਰਦਿਆਂ ਫਿਰਦਿਆਂ, ਆਪਸ ਵਿੱਚ ਗੱਲਬਾਤ ਕਰਦਿਆਂ ਵੀ ਸਾਹ ਫੁੱਲ ਸਕਦਾ ਹੈ। ਉਸ ਮਾਹੌਲ ਨਾਲ ਰਚਦਿਆਂ ਥੋੜ੍ਹਾ ਸਮਾਂ ਲੱਗੇਗਾ। ਘਬਰਾਣਾ ਨਹੀਂ, ਸਹਿਜ ਭਾ ਨਾਲ ਰਹਿਣਾ ਏ, ਜ਼ੋਰ ਜ਼ਬਰਦਸਤੀ ਨਹੀਂ ਕਰਨੀ ਸਰੀਰ ਨਾਲ। ਤੁਸਾਂ ਤੇ ਟੁਰ ਕੇ ਜਾਣਾ ਏ, ਹੌਲੀ ਹੌਲੀ ਮਾਹੌਲ ਨਾਲ ਰਚਦੇ ਜਾਓਗੇ – ਉਂਜ ਲੱਦਾਖ਼ ਦੇ ਉਪਰਲੇ ਇਲਾਕ਼ਿਆਂ ਵਿੱਚ ਜਿਹੜੇ ਲੋਕ ਹਵਾਈ ਜਹਾਜ਼ ਰਾਹੀਂ ਆਉਂਦੇ ਨੇ, ਉਨ੍ਹਾਂ ਲਈ ਬੜਾ ਖਤਰਾ ਹੁੰਦਾ ਏ। ਹਵਾਈ ਜਹਾਜ਼ ਵਿਚੋਂ ਨਿਕਲਦਿਆਂ ਹੀ ਵਧੇਰੇ ਖੇਚਲ ਕਰਨ ਨਾਲ ਉਨ੍ਹਾਂ ਦੇ ਫੇਫੜਿਆਂ ਵਿੱਚ ਪਾਣੀ ਭਰ ਸਕਦਾ ਹੈ ਤੇ ਤੁਰੰਤ ਮੌਤ ਵੀ ਹੋ ਸਕਦੀ ਹੈ। ਬੱਸ ਤਰੀਕਾ ਇਹੋ ਹੀ ਏ ਕਿ ਹੌਲੀ ਹੌਲੀ ਪਹਿਲਾਂ ਮਾਹੌਲ ਨਾਲ ਰਚਿਆ ਜਾਏ।'

ਭਟਨਾਗਰ ਸਾਹਿਬ ਦੀਆਂ ਗੱਲਾਂ ਕਾਫੀ ਹੱਦ ਤੱਕ ਠੀਕ ਸਨ। ਠੰਢ ਏਨੀ ਸੀ ਕਿ ਤੰਬੂ ਵਿੱਚ ਜਾਂਦਿਆਂ ਹੀ ਕੰਬਲ ਦੀ ਬੁਕੱਲ ਮਾਰ ਕੇ ਬਹਿਣਾ ਪਿਆ। ਪਰ ਥੋੜ੍ਹੇ ਚਿਰ ਪਿਛੋਂ ਹੀ ਧੁੱਪ ਨਿਕਲ ਆਈ। ਵਾਤਾਵਰਨ ਵਿੱਚ ਕੁੱਝ ਗਰਮੀ ਆਈ ਤੇ ਬਾਹਰ ਨਿਕਲ ਕੇ ਘੁੰਮਣਾ ਫਿਰਨਾ ਵੀ ਸ਼ੁਰੂ ਹੋ ਗਿਆ। ਸ਼ਾਮੀ ਨਦੀ ਕਿਨਾਰੇ ਗਏ – ਨਦੀ ਏਥੇ ਕਾਫੀ ਚੌੜੀ ਹੈ – ਪਰ ਅਸਚਰਜ ! ਏਥੇ ਨਦੀ ਦਾ ਜਲ ਨੀਲਾ ਸੀ, ਆਕਾਸ਼ ਵੱਲ ਤੱਕਿਆ, ਗੂਹੜੀ ਨੀਲੱਤਣ। ਏਨਾ ਗੂਹੜਾ ਨੀਲਾ ਆਕਾਸ਼ ਤਾਂ ਕਦੇ ਵੇਖਿਆ ਹੀ ਨਹੀਂ ਸੀ। ਤੇ ਨਾ ਹੀ ਰਾਤ ਨੂੰ ਕਦੇ ਏਨਾ ਨਿਰਮਲ ਤਾਰਿਆਂ ਨਾਲ ਝਿਲਮਿਲਾਉਂਦਾ ਆਕਾਸ਼। ਏਥੇ ਹੀ ਸੁਰੂ ਦੇ ਇੱਕ ਤਾਣ ਸ਼ਬਦ ਨਾਲ ਜੁੜੇ ਅਨੰਦ ਮਗਨ ਡਾ. ਮਨਜੀਤ ਨੂੰ ਮੈਂ ਆਖਿਆ, 'ਇਹ ਉਨ੍ਹਾਂ ਵਿਚੋਂ ਹੀ ਇੱਕ ਥਾਂ ਏ – ਜਿੱਥੇ ਸਾਧਕਾਂ ਦੇ ਅੰਦਰਲਾ ਅਨਾਹਤ ਨਾਦ ਜਾਗ ਉਠਦਾ ਏ ਤੇ ਉਹ ਸਮਾਧੀ ਵਿੱਚ ਚਲੇ ਜਾਂਦੇ ਨੇ।'

ਦੂਸਰੇ ਦਿਨ ਯਾਤ੍ਰਾ ਦਾ ਕੋਈ ਕਾਰਜਕ੍ਰਮ ਨਹੀਂ ਸੀ। ਜਿੱਥੇ ਸਾਡਾ ਕੈਂਪ ਸੀ ਓਥੋਂ ਸੱਤ ਕਿਲੋਮੀਟਰ ਦੂਰ ਰੰਗ ਦੁੰਗ ਗੁੰਫ਼ਾ (ਬੋਧ ਮੱਠ) ਸੀ। ਕਈ ਜਣੇ ਉਸ ਗੁੰਫ਼ਾ ਨੂੰ ਵੇਖਣ ਚਲੇ ਗਏ ਤੇ ਬਾਕੀ ਏਥੇ ਹੀ ਰਹੇ। ਧੁੱਪ ਬਹੁਤ ਵਧੀਆ ਖਿੜੀ ਹੋਈ ਸੀ – ਬੱਦਲਾਂ ਦਾ ਕਿਤੇ ਨਾਮ ਨਿਸ਼ਾਨ ਨਹੀਂ ਸੀ। ਇਸ ਲਈ ਮਾਹੌਲ ਵਿੱਚ ਸਹਿੰਦਾ ਸਹਿੰਦਾ ਨਿੱਘ ਸੀ। ਹਵਾ ਵੀ ਨਹੀਂ ਸੀ ਚੱਲ ਰਹੀ। ਮੈਂ ਮਾਲਿਸ਼ ਕੀਤੀ ਤੇ ਇੱਕ ਮੁਕਾਮੀ ਵਿਅਕਤੀ ਦੇ ਕਹਿਣ ਤੇ ਦੂਰੋਂ ਆਉਂਦੀ ਇੱਕ ਕੂਹਲ ਦੇ ਸੂਰਜ ਤੇ ਧੁੱਪ ਕਾਰਨ ਠਾਰ ਭੱਜੇ ਜਲ ਨਾਲ ਇਸ਼ਨਾਨ ਵੀ ਕਰ ਲਿਆ। ਫਿਰ ਸਾਰਾ ਦਿਨ ਘਾਹ ਦੇ ਮੈਦਾਨ ਵਿੱਚ ਧੁੱਪ ਸੇਕੀ।

ਲੱਦਾਖ਼ ਸਾਰਾ ਹੀ ਆਮ ਤੌਰ ਤੇ ਬੁੱਧ ਮੱਤ ਦੇ ਮੰਨਣ ਵਾਲਾ ਇਲਾਕਾ ਸਮਝਿਆ ਜਾਂਦਾ ਹੈ। ਪਰ ਸਾਡੀ ਇਸ ਯਾਤ੍ਰਾ ਵਿੱਚ ਰੰਗ ਦੁੰਗ ਪਹੁੰਚਣ ਤੇ ਹੀ ਮਹਿਸੂਸ ਹੋਇਆ ਸੀ। ਰੰਗ ਦੁੰਗ ਵਿੱਚ ਜਿਹੜੇ ਪੰਦਰਾਂ ਵੀਹ ਘਰ ਸਨ, ਉਹ ਪਹਿਰਾਵੇ, ਬੋਲੀ ਤੇ ਨੈਣ ਨਕਸ਼ ਵੱਲੋਂ ਠੇਠ ਤਿੱਬਤੀ ਬੋਧ ਲੱਗੇ। ਓਥੋਂ ਦੇ ਜਵਾਨ ਮਰਦ ਤਾਂ ਸਾਡੇ ਨਾਲ ਹਿੰਦੁਸਤਾਨੀ ਵਿੱਚ ਗੱਲਬਾਤ ਕਰ ਲੈਂਦੇ ਪਰ ਔਰਤਾਂ ਨਾ ਸਾਡੀ ਗੱਲ ਸਮਝਦੀਆਂ ਨਾ ਅਸੀਂ ਉਨ੍ਹਾਂ ਦੀ ਗੱਲ ਸਮਝ ਸਕਦੇ।

ਪ੍ਰਾਚੀਨ ਭਾਰਤ ਦੇ ਬੁੱਧ ਮੱਤ ਦਾ ਜੇ ਕੋਈ ਕਿਸੇ ਤਰ੍ਹਾਂ ਦਾ ਰੂਪ ਅੱਜਕਲ੍ਹ ਭਾਰਤ ਵਿੱਚ ਦਿੱਸਦਾ ਹੈ ਤਾਂ ਕੇਵਲ ਲੱਦਾਖ਼ੀਆਂ ਵਿੱਚ ਅਤੇ ਜਾਂ ਫਿਰ ਤਿੱਬਤ ਨਾਲ ਲੱਗਦੇ ਦੂਜੇ ਪਹਾੜੀ ਇਲਾਕਿਆਂ ਵਿੱਚ। ਇਹ ਬੁੱਧ ਮੱਤ ਸਾਰੇ ਦਾ ਸਾਰਾ ਤਿੱਬਤੀ ਪ੍ਰਭਾਵ ਵਾਲਾ ਹੈ ਤੇ ਦਲਾਈ ਲਾਮਾ ਇਸ ਮੱਤ ਦਾ ਅਧਿਆਤਮਕ ਰਾਹਬਰ ਹੈ।

ਲੱਦਾਖ਼ ਨੂੰ ਪਿਛਲੇ ਹਜ਼ਾਰਾਂ ਸਾਲਾਂ ਤੋਂ ਪੱਛਮੀ ਤਿੱਬਤ ਕਿਹਾ ਜਾਂਦਾ ਹੈ। ਭੂਗੋਲਿਕ ਤੇ ਰਾਜਨੀਤਕ ਹੱਦਬੰਦੀਆਂ ਦਾ ਆਧਾਰ ਵੀ ਪਿਛਲੇ ਸਮਿਆਂ ਵਿੱਚ ਆਮ ਤੌਰ ਤੇ ਨਸਲ, ਬੋਲੀ ਤੇ ਸੰਸਕ੍ਰਿਤੀ ਹੀ ਹੁੰਦੀ ਸੀ। ਇਸ ਪੱਖ ਤੋਂ ਲੱਦਾਖ਼ ਪੱਛਮੀ ਤਿੱਬਤ ਹੀ ਸੀ ਤੇ ਇਸਦੇ ਧਰਮ ਦਾ ਸੰਚਾਲਨ ਤਿੱਬਤ ਦੇ 'ਪੋਤ-ਲਾ' ਮਹਿਲ ਤੋਂ ਦਲਾਈ ਲਾਮਾ ਰਾਹੀਂ ਹੀ ਹੁੰਦਾ ਸੀ। ਦਲਾਈ ਲਾਮਾ ਦੇ 1959 ਵਿੱਚ ਭਾਰਤ ਆ ਜਾਣ ਕਰਕੇ ਉਸਦਾ ਰਾਜਨੀਤਕ ਤਾਂ ਨਹੀਂ ਪਰ ਧਾਰਮਕ ਪ੍ਰਭਾਵ ਅੱਜ ਵੀ ਕਾਇਮ ਹੈ। ਤਿੱਬਤ ਬੋਧ ਮੱਤ ਦਾ ਇੱਕ ਪ੍ਰਮੁੱਖ ਕੇਂਦਰ ਹੈ ਤੇ ਬੁੱਧ ਮੱਤ ਤਿੱਬਤ ਵਿੱਚ ਭਾਰਤ ਤੋਂ ਜਾ ਕੇ ਪਰਵਾਨ ਚੜ੍ਹਿਆ ਹੈ। ਇਸ ਲਈ ਹਜ਼ਾਰਾਂ ਸਾਲਾਂ ਤੋਂ ਇਹ ਭਾਰਤ ਦਾ ਹੀ ਇੱਕ ਰੂਪ ਮੰਨਿਆ ਜਾਂਦਾ ਰਿਹਾ ਹੈ। ਦੂਜੇ ਬੰਨੇ ਕੈਲਾਸ਼ ਕੈਲਾਸ਼ਪਤੀ ਸ਼ਿਵ ਦਾ ਸਥਾਨ ਹੈ ਤੇ ਕੈਲਾਸ਼ ਮਾਨਸਰੋਵਰ ਭਾਰਤ ਦੇ ਹਿੰਦੂ ਲਈ ਪਰਮ ਪਾਵਨ ਤੀਰਥ ਹੈ। ਇਸ ਲਈ ਅੱਜ ਵੀ ਬਹੁਤੇ ਹਿੰਦੂ ਇਹ ਨਹੀਂ ਜਾਣਦੇ ਕਿ ਕੈਲਾਸ਼ ਮਾਨਸਰੋਵਰ ਭਾਰਤ ਤੋਂ ਬਾਹਰ ਕਿਸੇ ਹੋਰ ਦੇਸ਼ ਤਿੱਬਤ ਵਿੱਚ ਹੈ।

ਦੱਸਿਆ ਜਾਂਦਾ ਹੈ ਕਿ 617 ਵਿੱਚ ਜਨਮਿਆ ਤਿੱਬਤ ਦਾ ਅਤਿ ਗੁਣਵਾਨ ਰਾਜਾ 'ਸ੍ਰੋਂਗ ਵਤਸਨ ਸਗਮਪੋ' ਜਦੋਂ ਅਜੇ ਛੋਟਾ ਹੀ ਸੀ – ਕੁੱਝ ਭਾਰਤੀ ਬੋਧ ਵਿਦਵਾਨਾਂ ਨੇ ਤਿੱਬਤ ਦੇ ਰਾਜੇ 'ਥੋ ਥੋ-ਰੀ' ਨੂੰ ਕੁੱਝ ਬੋਧ ਗ੍ਰੰਥ ਭੇਟ ਕੀਤੇ। ਪਰ ਇਹ ਵੇਖਕੇ ਉਨ੍ਹਾਂ ਨੂੰ ਨਿਰਾਸ਼ਾ ਹੋਈ ਕਿ ਤਿੱਬਤ ਵਿੱਚ ਤਾਂ ਕੋਈ ਲਿਪੀ ਹੀ ਨਹੀਂ ਹੈ ਫਿਰ ਇਹਨਾਂ ਗ੍ਰੰਥਾਂ ਨੂੰ ਸੰਸਕ੍ਰਿਤ ਜਾਂ ਉਸ ਤੋਂ ਅਨੁਵਾਦ ਕਰਕੇ ਤਿੱਬਤੀ ਵਿੱਚ ਪੜ੍ਹੇ ਜਾਣ ਦਾ ਕੋਈ ਸਾਧਨ ਨਹੀਂ ਸੀ। ਬਾਲਕ ਸ੍ਰੋਂਗ ਵਤਸਨ ਨੂੰ ਵੀ ਇਸ ਸਥਿਤੀ ਬਾਰੇ ਬੜੀ ਸ਼ਰਮ ਮਹਿਸੂਸ ਹੋਈ ਤੇ ਉਸ ਨੇ ਓਦੋਂ ਹੀ ਕੁੱਝ ਸੰਕਲਪ ਮਨ ਵਿੱਚ ਧਾਰ ਲਏ। ਵੱਡੇ ਹੋਣ ਤੇ ਜਦੋਂ ਰਾਜ ਪਾਟ ਉਸਦੇ ਹੱਥ ਵਿੱਚ ਆਇਆ ਤਾਂ ਉਸ ਨੇ ਆਪਣੇ ਇੱਕ ਹੁਸ਼ਿਆਰ ਦਰਬਾਰੀ 'ਥੋਨ ਮੀ ਸਮ-ਭੋਟ' ਅਤੇ ਸੋਲਾਂ ਹੋਰ ਸਿਆਣਿਆਂ ਨੂੰ ਦੱਖਣੀ ਭਾਰਤ ਦੇ ਪ੍ਰਮੁੱਖ ਵਿਦਿਆਪੀਠਾਂ ਵਿੱਚ ਪੜ੍ਹਨ ਲਈ ਭੇਜਿਆ। ਇਹਨਾਂ ਸ਼ਾਸਤਰਾਂ ਦਾ ਪੂਰਾ ਗਿਆਨ ਹਾਸਲ ਕਰਕੇ ਉਨ੍ਹਾਂ ਨੇ ਤਿੱਬਤੀ ਬੋਲੀ ਲਈ ਇੱਕ ਲਿਪੀ ਵੀ ਲੱਭ ਲਈ ਤੇ ਉਸਦਾ ਵਿਆਕਰਨ ਵੀ ਤਿਆਰ ਕਰ ਲਿਆ। 'ਥੋਨ ਮੀ' ਨੇ ਤਿੱਬਤੀ ਵਿਆਕਰਨ ਤੇ ਲਿਪੀ ਬਾਰੇ ਅੱਠ ਗ੍ਰੰਥ ਲਿਖੇ ਤੇ ਕਈ ਬੋਧ ਗ੍ਰੰਥਾਂ ਦਾ ਸੰਸਕ੍ਰਿਤ ਤੋਂ ਤਿੱਬਤੀ ਵਿੱਚ ਅਨੁਵਾਦ ਵੀ ਕੀਤਾ। ਇਸੇ ਅਸਰ ਹੇਠ ਹੀ ਸ੍ਰੋਂਗ ਵਤਸਨ ਨੇ ਬੁੱਧ ਧਰਮ ਦੇ ਦਸ ਨਿਯਮਾਂ ਦੇ ਆਧਾਰ ਤੇ ਤਿੱਬਤੀ ਨਿਯਮ ਪ੍ਰਚਲਿਤ ਕੀਤੇ। ਰਮੋਚੇ ਮੰਦਿਰ ਅਤੇ ਗਿਆਰਾਂ ਮੰਜ਼ਿਲ ਪੋਤ-ਲਾ ਮਹੱਲ ਬਣਵਾਇਆ। ਇੰਜ ਸ੍ਰੋਂਗ ਵਤਸਨ ਨੇ ਤਿੱਬਤ ਵਿੱਚ ਬੋਧ ਧਰਮ ਦੀ ਬੁਨਿਆਦ ਰੱਖੀ। ਸ੍ਰੋਂਗ ਵਤਸਨ ਨੂੰ ਇਸ ਧਰਮ ਦੀ ਸਥਾਪਨਾ ਵਿੱਚ ਉਸਦੀਆਂ ਪਤਨੀਆਂ 'ਭ੍ਰਕੁਟੀ' ਅਤੇ 'ਵੇਨਚੋਂਗ' ਨੇ ਬੜੀ ਸਹਾਇਤਾ ਕੀਤੀ। ਸ੍ਰੋਂਗ ਵਤਸਨ ਨੇ ਰਾਜ ਪਾਟ ਸੰਭਾਲਦਿਆਂ ਹੀ ਆਪਣੀ ਤਾਕਤ ਏਨੀ ਜ਼ਬਰਦਸਤ ਵਧਾ ਲਈ ਕਿ ਨੇਪਾਲ ਦੇ ਰਾਜਾ ਅੰਸ਼ੁਵਰਧਨ ਅਤੇ ਚੀਨ ਦੇ ਰਾਜਾ ਤਾਈਸੁੰਗ ਨੇ ਉਸ ਨਾਲ ਦੋਸਤਾਨਾ



Namdhari Elibrary NamdhariElibrary@gmail.com

ਸੰਬੰਧ ਬਣਾਉਣੇ ਜ਼ਰੂਰੀ ਸਮਝੇ। ਇਹਨਾਂ ਸੰਬੰਧਾਂ ਨੂੰ ਬਣਾਉਣ ਲਈ ਹੀ ਰਾਜਾ ਅੰਸ਼ੁਵਰਧਨ ਨੇ ਆਪਣੀ ਲੜਕੀ 'ਭਰੁਕੁਟੀ' ਅਤੇ ਰਾਜਾ ਤਾਈਤ ਸੁੰਗ ਨੇ ਆਪਣੀ ਬੇਟੀ 'ਵੇਨ ਚਿੰਗ' ਦਾ ਵਿਆਹ ਸ੍ਰੋਨ ਵਤਸਨ ਨਾਲ ਕਰ ਦਿੱਤਾ। ਇਹ ਦੋਵੇਂ ਲੜਕੀਆਂ ਦਾਜ ਵਿੱਚ 'ਅਖਸ਼ੋਭਯ' 'ਮੈਤ੍ਰੇਯੇ' ਅਤੇ ਸ਼ਾਕਯਮੁਨੀ ਦੀਆਂ ਮੂਰਤੀਆਂ ਲੈਕੇ ਆਈਆਂ - ਜਿਸ ਕਾਰਨ ਤਿੱਬਤ ਵਿੱਚ ਬੁੱਧ ਮੱਤ ਦੇ ਪ੍ਰਚਾਰ ਨੂੰ ਬੜੀ ਤਾਕਤ ਮਿਲੀ।

ਤਿੱਬਤ ਪਛੜਿਆ ਹੋਇਆ ਪਹਾੜੀ ਪ੍ਰਦੇਸ਼ ਹੋਣ ਕਰਕੇ ਜਾਦੂ ਟੂਣਿਆਂ ਦਾ ਘਰ ਸੀ। ਸ੍ਰੋਗ ਵਤਸਨ ਨੇ ਜਾਦੂ ਟੂਣਿਆਂ ਦੀ ਥਾਂ ਸਿੱਧੇ ਸਾਦੇ ਬੋਧ ਮੱਤ ਨੂੰ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ, ਜਿਸ ਕਰਕੇ ਪੁਰਾਣੇ ਅੰਧ ਵਿਸ਼ਵਾਸਾਂ ਨਾਲ ਨਵੇਂ ਬੋਧ-ਮੱਤ ਨੂੰ ਕਠਿਨ ਸੰਘਰਸ਼ ਕਰਨਾ ਪਿਆ।

ਸ੍ਰੋਗ ਵਤਸਨ ਦੇ ਪੰਜਵੇਂ ਵਾਰਸ 'ਸ੍ਰੀ ਸ੍ਰੋਗ ਲਦੇ ਵਤਸਨ' ਨੇ ਆਪਣੇ ਸ਼ਕਤੀਸ਼ਾਲੀ ਫਾਉਣ ਅਫਸਰਾਂ ਦੀ ਮੁਖ਼ਾਲਫ਼ਤ ਦੇ ਬਾਵਜੂਦ ਨਾਲੰਦਾ ਵਿਸ਼ਵਵਿਦਿਆਲੇ ਤੋਂ ਸ਼ਾਂਤ ਰਖਸ਼ਿਤ ਨੂੰ ਤਿੱਬਤ ਬੁਲਵਾਇਆ। ਜੋ ਕਿ ਬੋਧ ਧਰਮ ਦੇ ਪ੍ਰਕਾਂਡ ਵਿਦਵਾਨ ਸਨ। ਉਨ੍ਹਾਂ ਨੇ ਭਾਰਤੀ ਬੋਧ-ਧਰਮ ਦੇ ਸੱਚੇ ਸਿਧਾਂਤਾਂ ਦਾ ਪ੍ਰਚਾਰ ਕਰਦਿਆਂ ਧਰਮ-ਪਰਿਵਰਤਨ ਦੀ ਲਹਿਰ ਚਲਾਈ। ਪਰ ਅੰਧ-ਵਿਸ਼ਵਾਸ ਨੇ ਤਿੱਬਤ ਦਾ ਖਹਿੜਾ ਫਿਰ ਵੀ ਨਾ ਛੱਡਿਆ। ਕੁੱਝ ਕੁਦਰਤੀ ਆਫ਼ਤਾਂ ਤੇ ਬੀਮਾਰੀਆਂ ਦਾ ਜ਼ੋਰ ਪੈ ਜਾਣ ਕਰਕੇ ਤਿੱਬਤ ਵਿੱਚ ਜਾਦੂ ਟੂਣੇ ਦਾ ਜ਼ੋਰ ਹੋਰ ਵੱਧ ਗਿਆ। ਇਸ ਹਾਲਤ ਵਿੱਚ ਭਾਰਤੀ ਬੋਧ ਪ੍ਰਚਾਰਕਾਂ ਨੇ ਤਿੱਬਤੀ ਕਟੜ ਪੰਥੀਆਂ ਦਾ ਸਿੱਧਾ ਮੁਕਾਬਲਾ ਕਰਨ ਦੀ ਥਾਂ ਦੂਜਾ ਢੰਗ ਵਰਤਿਆ। ਉਨ੍ਹਾਂ ਨੇ ਤੰਤਰਾਂ ਦੇ ਜਾਣਕਾਰ ਤੇ ਸਾਧਕ ਵਜ੍ਰਯਾਨ ਤੇ ਮਹਾਯਾਨ ਦੇ ਮਹਾਨ ਵਿਦਵਾਨ 'ਇੰਦ੍ਰਭੂਤੀ' ਦੇ ਪੁੱਤਰ 'ਪਦਮ ਸੰਭਵ' ਨੂੰ ਸਵਾਤ ਘਾਟੀ ਦੇ ਉਰਗ[illegible] ਤੋਂ ਤਿੱਬਤ ਬੁਲਾ ਲਿਆ। ਪਦਮ ਸੰਭ[illegible] ਵੀ ਤੰਤਰਾਂ ਦਾ ਰਚਨਾਕਾਰ ਤੇ ਤੰਤਰ ਸਾਧਨਾ ਦਾ ਮਹਾਨ ਸਾਧਕ ਸੀ। ਉਸ ਨੇ ਤਿੱਬਤੀ ਜਾਦੂ ਟੂਣੇ ਦੇ ਮੁਕਾਬਲੇ ਵਧੇਰੇ ਵਿਕਸਿਤ ਤੰਤਰਾਂ ਦੇ ਆਸਰੇ ਬੋਧ ਧਰਮ ਦਾ ਪ੍ਰਚਾਰ ਆਰੰਭ ਕਰ ਦਿੱਤਾ। ਉਸ ਨੇ ਤਿੱਬਤ ਵਿੱਚ 'ਲਾਮਾ' ਸੰਸਥਾ ਨੂੰ ਵੀ ਜਨਮ ਦਿੱਤਾ। ਇੰਜ ਤਿੱਬਤ ਵਿੱਚ 'ਪਦਮ ਸੰਭਵ' ਮਹਾਨ ਗੁਰੂ ਦੇ ਰੂਪ ਵਿੱਚ ਤਾਂ ਪੂਜਿਆ ਜਾਣ ਲੱਗਾ, ਪਰ ਬੋਧ ਧਰਮ ਸ਼ੁਭ ਕਰਮਾਂ, ਕਰੁਣਾ, ਸੇਵਾ, ਆਤਮ ਗਿਆਨ ਤੇ ਸਦਾਚਾਰ ਵਾਲਾ ਆਪਣਾ ਮੂਲ ਰੂਪ ਗਵਾ ਕੇ ਅੰਧ ਵਿਸ਼ਵਾਸੀ ਕਟੜ ਪੰਥ ਤੇ ਜਾਦੂ ਟੂਣਿਆਂ ਨਾਲ ਸਮਝੌਤਾ ਕਰਕੇ ਹੋਰ ਹੀ ਕੁੱਝ ਬਣ ਗਿਆ। ਭਗਵਾਨ ਬੁੱਧ ਦਾ ਇਹ ਉਪਦੇਸ਼ ਕਿ 'ਆਪਣਾ ਦੀਪਕ ਆਪ ਬਣੋ' ਤਿੱਬਤ ਜਾ ਕੇ ਲਾਮਿਆਂ ਦੇ ਉਪਦੇਸ਼ਾਂ ਹੇਠ ਦੱਬ ਗਿਆ।

ਲਾਮੇ ਪਹਿਲਾਂ ਭਾਰਤ ਦੇ ਬੋਧ ਭਿਖਸ਼ੂਆਂ ਨਾਲ ਮਿਲਦੇ ਜੁਲਦੇ ਧਾਰਮਕ ਆਚਾਰ ਵਿਹਾਰ ਨਾਲ ਜੁੜੇ ਸਾਧੂ ਹੀ ਸਨ। ਪਰ ਸੋਲ੍ਹਵੀਂ ਸਦੀ ਤੱਕ ਪਹੁੰਚਦਿਆਂ ਉਨ੍ਹਾਂ ਕੋਲ ਰਾਜ-ਪਾਟ ਦੇ ਅਧਿਕਾਰ ਵੀ ਆਉਣੇ ਸ਼ੁਰੂ ਹੋ ਗਏ ਤੇ ਇਹ ਛੋਟੇ ਛੋਟੇ ਇਲਾਕਿਆਂ ਦੇ ਰਾਜ ਅਧਿਕਾਰੀ ਬਣਨੇ ਸ਼ੁਰੂ ਹੋ ਗਏ। ਉਸ ਤੋਂ ਬਾਅਦ ਇੱਕ ਲਾਮਾ ਧਰਮ-ਸ਼ਰੇਸ਼ਟ (ਦਲਾਈ ਲਾਮਾ-ਅਰਥਾਤ ਸਮੁੰਦਰ) ਬਣ ਗਿਆ। ਅਠਾਰ੍ਹਵੀਂ ਸਦੀ ਵਿੱਚ ਪੰਜਵਾਂ ਦਲਾਈ ਲਾਮਾ ਸਾਰੇ ਤਿੱਬਤ ਦਾ ਪਰਮ ਸ਼੍ਰੇਸਟ ਧਰਮ ਅਵਤਾਰ ਅਤੇ ਰਾਜ ਪ੍ਰਮੁੱਖ ਵੀ ਹੋ ਗਿਆ। ਅੱਜਕਲ੍ਹ ਦਾ ਦਲਾਈ ਲਾਮਾ ਚੌਦਵਾਂ ਦਲਾਈ ਲਾਮਾ ਹੈ।

ਧਾਰਮਕ ਗੁਰੂ ਜਾਂ ਅਵਤਾਰ ਅਤੇ ਰਾਜ ਪ੍ਰਮੁੱਖਤਾ ਦੀ ਸੱਤਾ ਜਦੋਂ ਇੱਕੋ ਵਿਅਕਤੀ ਵਿੱਚ ਕੇਂਦਰਿਤ ਹੋ ਜਾਵੇ ਉਦੋਂ ਉਸਦੇ ਪੈਰੋਕਾਰਾਂ ਦੀ ਦੂਹਰੀ ਗੁਲਾਮੀ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਖਾਸ ਕਰਕੇ ਤਿੱਬਤ ਜਿਹੇ ਪਛੜੇ ਅੰਧ ਵਿਸ਼ਵਾਸੀ ਪਹਾੜੀ ਪ੍ਰਦੇਸ਼ਾਂ ਵਿੱਚ। ਤਿੱਬਦ ਦੇ ਲੋਕ ਅਤੇ ਤਿੱਬਤੀ ਬੋਧ ਮੱਤ ਤੋਂ ਪ੍ਰਭਾਵਤ ਹਿੰਦੁਸਤਾਨੀ ਲੋਕ ਅੱਜ ਵੀ ਉਸ ਦੂਹਰੀ ਗੁਲਾਮੀ ਦਾ ਸ਼ਿਕਾਰ ਹਨ। ਦਲਾਈ ਲਾਮਾ ਦੇ ਭੱਜ ਕੇ ਭਾਰਤ ਆ ਜਾਣ ਤੋਂ ਬਾਅਦ ਉਸਦੀ ਸਿੱਧੀ ਰਾਜਸੀ ਪਾਤਸ਼ਾਹੀ ਤਾਂ ਕੁੱਝ ਘਟੀ ਹੈ - ਪਰ ਜਿਹਨੀ ਜਾਂ ਮਾਨਸਕ ਗੁਲਾਮੀ ਅਜੇ ਵੀ ਜਿਉਂ ਦੀ ਤਿਉਂ ਕਾਇਮ ਹੈ। ਲੱਦਾਖ਼ ਵਿੱਚਲੇ ਬੋਧ ਮੱਠ ਆਪਣੇ ਸੁਨਹਿਰੇ ਯੁੱਗ ਵਿੱਚ ਇੱਕ ਤਰ੍ਹਾਂ ਨਾਲ ਜਾਗੀਰਦਾਰੀਆਂ ਹੀ ਸਨ ਤੇ ਇਹਨਾਂ ਮਠਾਂ (ਤਿੱਬਤੀ ਬੋਲੀ ਵਿੱਚ ਗੁੰਫਾ) ਨਾਲ ਜੁੜੇ ਆਸ ਪਾਸ ਦੇ ਇਲਾਕੇ ਤੇ ਲੋਕ ਇਹਨਾਂ ਦੀਆਂ ਜਾਗੀਰਾਂ। ਅੱਜ ਗੁੰਫ਼ਾ ਜਾਂ ਮੱਠਾਂ ਦੀ ਉਹ ਮਹਿਮਾ ਤਾਂ ਨਹੀਂ, ਨਾ ਓਹ ਐਸ਼ਵਰਜ ਹੀ ਹੈ - ਫਿਰ ਵੀ ਇਹਨਾਂ ਗੁੰਫ਼ਾਵਾਂ ਦੇ ਸੰਚਾਲਕ ਲਾਮੇ ਅਜੇ ਵੀ ਆਪਣੇ ਆਸ-ਪਾਸ ਦੇ ਬੋਧੀ ਲੋਕਾਂ ਨੂੰ ਆਪਣੀ ਜਾਗੀਰ ਦੇ ਰੂਪ ਵਿੱਚ ਹੀ ਮੰਨ ਕੇ ਦਿਨ ਕੱਟੀ ਕਰ ਰਹੇ ਹਨ। ਗੁੰਫ਼ਾਵਾਂ ਆਪਣਾ ਪੁਰਾਣਾ ਵੈਭਵ ਗੁਆ ਚੁੱਕੀਆਂ ਹਨ। ਇਹਨਾਂ ਦੀ ਸਾਂਭ ਸੰਭਾਲ ਘੱਟ ਰਹੀ ਹੈ - ਪਰ ਆਪਣੇ ਅੰਦਰ ਦੇ ਭਿੱਤੀ ਚਿੱਤਰਾਂ ਕਾਰਨ - ਜਿਨ੍ਹਾਂ ਵਿੱਚ ਬੁੱਧ ਦੇ ਅਵਤਾਰਾਂ ਦੇ ਤੇ ਦੈਵੀ ਦਾਨਵੀ ਸ਼ਕਤੀਆਂ ਦੇ ਚਿੱਤਰ ਅੰਕਿਤ ਹਨ-ਸੈਲਾਨੀ ਦਰਸ਼ਕਾਂ ਦੀ ਦਿਲਚਸਪੀ ਦਾ ਇੱਕ ਸਾਧਨ ਜ਼ਰੂਰ ਹਨ। ਬਦੇਸ਼ੀ ਸੈਲਾਨੀਆਂ ਕੋਲੋਂ ਇਹਨਾਂ ਗੁੰਫ਼ਾਵਾਂ ਦੇ ਲਾਮਿਆਂ ਨੂੰ ਆਮਦਨ ਵੀ ਹੁੰਦੀ ਹੈ। ਦੇਸੀ ਦਰਸ਼ਕਾਂ ਲਈ ਇਹਨਾਂ ਮੱਠਾਂ ਵਿੱਚ ਜਾਣਕਾਰ ਗਾਈਡਾਂ ਦੀ ਅਣਹੋਂਦ ਹੈ ਕਿਉਂਕਿ ਇਹਨਾਂ ਕੋਲੋਂ ਪੈਸਾ ਮਿਲਣ ਦੀ ਕੋਈ ਆਸ ਲਾਮਾ ਲੋਗ ਕਰਦੇ ਹੀ ਨਹੀਂ।

ਰੰਗ ਦੂੰਗ ਤੋਂ ਸੌ ਕੁ ਕਿਲੋਮੀਟਰ ਦੂਰ 'ਪਦਮ' ਨਾਮ ਦਾ ਇੱਕ ਨਗਰ ਹੈ - ਜੋ ਸ਼ਾਇਦ 'ਪਦਮ ਸੰਭਵ' ਦੇ ਨਾਮ ਨਾਲ ਹੀ ਜੁੜਿਆ ਹੋਇਆ ਹੈ। ਉਸਦੇ ਨੇੜੇ ਹੀ ਜ਼ੰਸ਼ਕਾਰ ਗੁੰਫ਼ਾ ਹੈ - ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇਸਨੂੰ ਕੁਸ਼ਾਨ ਕਾਲ ਦੇ ਸਮਰਾਟ, ਕਨਿਸ਼ਕ ਨੇ ਈਸਾ ਦੀ ਦੂਸਰੀ ਸਦੀ ਵਿੱਚ ਬਣਵਾਇਆ ਸੀ। 'ਪਦਮ' ਜ਼ੰਸ਼ਕਾਰ ਦੇ ਇਲਾਕੇ ਵਿੱਚ ਬੋਧ ਆਬਾਦੀ ਵੀ ਹੈ ਤੇ ਪਦਮ ਉਸਦੀ ਰਾਜਧਾਨੀ। ਪਦਮ ਤੋਂ ਅੱਗੇ ਹੋਰ ਕੋਈ ਗੁੰਫ਼ਾ ਨਹੀਂ ਹੈ। 'ਪਦਮ' ਅਰਥਾਤ 'ਕਮਲ' ਇਸ ਪਾਸੇ ਆਖ਼ਰੀ ਹੋਣ ਕਰਕੇ - ਸ਼ਾਇਦ ਇਹ ਛੇਵੇਂ ਕਮਲ - ਜਾਂ ਆਗਿਆ ਚੱਕਰ ਦਾ ਪ੍ਰਤੀਕ ਹੈ।

ਪਰ ਅਸੀਂ 'ਪਦਮ' ਨਹੀਂ ਸਾਂ ਜਾ ਰਹੇ। ਸਾਡੀ ਯਾਤ੍ਰਾ ਰੰਗ ਦੂੰਗ ਤੱਕ ਹੀ ਸੀ। ਤਿੰਨ ਅਗਸਤ ਨੂੰ ਅਸੀਂ ਰੰਗ ਦੂੰਗ ਤੋਂ ਪੁਲੂ ਲਈ ਚੱਲ ਪਏ। ਇੱਕ ਮਿਲਟਰੀ ਟਰੱਕ ਦੇ ਮਿਲ ਜਾਣ ਤੇ ਸਾਡੇ ਗਰੁੱਪ ਲੀਡਰ ਨੇ ਸਾਡੇ ਗਰੁੱਪ ਦੇ ਰੁੱਕਸੈਕਾਂ ਸਮੇਤ ਮੈਨੂੰ ਤੇ ਤਿੰਨ ਹੋਰਨਾਂ ਨੂੰ - ਟਰੱਕ ਵਿੱਚ ਬਿਠਾ ਦਿੱਤਾ। ਬਾਕੀ ਸਾਰੇ ਟੁਰ ਕੇ ਆਏ, ਚਾਰ ਅਗਸਤ ਨੂੰ ਪੁਲੂ ਤੋਂ ਪਾਰਕਾਚਿਕ ਆ ਗਏ ਤੇ ਉਸੇ ਦਿਨ ਹੀ ਦੁਪਹਿਰੇ ਦੋ ਕੁ ਵਜੇ ਯੂਥ ਹੋਸਟਲ ਵਲੋਂ ਪਹੁੰਚੀ ਬੱਸ ਵਿੱਚ ਬੈਠ ਕੇ ਰਾਤ ਨੂੰ ਕਾਰਗਿੱਲ ਪਹੁੰਚ ਗਏ।


Namdhari Elibrary NamdhariElibrary@gmail.com

# ਜ਼ਿੰਦਗੀ ਨੂੰ ਖ਼ਤਰੇ ਵਿੱਚ ਨਾ ਪਾਓ
# ਰੁਕੋ, ਦੇਖੋ ਫਿਰ ਜਾਓ

**ਮਾਨਵ ਰਹਿਤ ਰੇਲਵੇ ਲੈਵਲ ਕ੍ਰਾਸਿੰਗ 'ਤੇ ਖਤਰਾ ਕਈ ਗੁਣਾ ਵੱਧ ਜਾਂਦਾ ਹੈ ਅਤੇ ਨਾਲ ਹੀ ਤੁਹਾਡੀ ਜ਼ੁੰਮੇਵਾਰੀ ਵੀ।**



## ਮਾਨਵ ਰਹਿਤ ਰੇਲਵੇ ਲੈਵਲ ਕ੍ਰਾਸਿੰਗ

ਉਤੇ ਤੇਜ਼ ਰਫ਼ਤਾਰ ਨਾਲ ਆ ਰਹੀ ਰੇਲਗੱਡੀ ਨਾਲ ਆਪਣੀ ਰਫਤਾਰ ਦੀ ਤੁਲਨਾ ਕਰਨ ਦੀ ਕੋਸ਼ਿਸ਼ ਵਿੱਚ ਜ਼ਿੰਦਗੀ ਨੂੰ ਖਤਰੇ ਵਿੱਚ ਨਾ ਪਾਓ।

**ਮੋਟਰ ਵਾਹਨ ਕਾਨੂੰਨ 1988 ਧਾਰਾ 131 ਤੋਂ ਭਾਵ :**

ਪ੍ਰਤੇਕ ਵਾਹਨ ਚਾਲਕ ਮਾਨਵ ਰਹਿਤ ਰੇਲਵੇ ਲੈਵਲ ਕ੍ਰਾਸਿੰਗ ਆਉਣ 'ਤੇ ਵਾਹਨ ਨੂੰ ਨਿਸਚਿਤ ਹੀ ਰੋਕੇਗਾ। ਵਾਹਨ ਚਾਲਕ ਖੁਦ ਉਤਰ ਕੇ ਜਾਂ ਆਪਣੇ ਸਹਾਇਕ/ਸੰਵਾਹਕ ਸਹ-ਯਾਤਰੀ ਨੂੰ ਮਾਨਵ ਰਹਿਤ ਰੇਲਵੇ ਲੈਵਲ ਕ੍ਰਾਸਿੰਗ ਤੱਕ ਪੈਦਲ ਭੇਜ ਕੇ ਇਹ ਸੁਨਿਸਚਿਤ ਕਰੇਗਾ ਕਿ ਦੋਹਾਂ ਪਾਸਿਓਂ ਕੋਈ ਗੱਡੀ ਜਾਂ ਟ੍ਰਾਲੀ ਨਹੀਂ ਆ ਰਹੀ, ਉਸ ਤੋਂ ਬਾਅਦ ਹੀ ਉਹ ਵਾਹਨ ਨੂੰ ਮਾਨਵ ਰਹਿਤ ਰੇਲਵੇ-ਲੈਵੱਲ ਕ੍ਰਾਸਿੰਗ ਦੇ ਪਾਰ ਲੈ ਕੇ ਜਾਵੇਗਾ।



**ਉੱਤਰ ਰੇਲਵੇ**

ਤੁਹਾਡੀ ਸੁਰੱਖਿਆ... ਸਾਡਾ ਮਕਸਦ

ਸਾਡੇ ਨਾਲ www.nr.indianrailgov.in 'ਤੇ ਸੰਪਰਕ ਕਰੋ।

**ਗਾਹਕਾਂ ਦੀ ਸੇਵਾ ਵਿੱਚ ਮੁਸਕਾਨ ਦੇ ਨਾਲ**


Namdhari Elibrary NamdhariElibrary@gmail.com

- ਡਾ. ਮਨਜੀਤ ਸਿੰਘ, ਰੀਡਰ, ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ

## ਸੁਵਰਨ ਸਿੰਘ ਵਿਰਕ ਦੀ ਪੁਸਤਿਕਾ

# 'ਦੇਸ਼ ਦੀ ਆਜ਼ਾਦੀ-ਸੰਘਰਸ਼ ਦੇ ਸੁਰਖ਼-ਪੱਤਰੇ'

## ਇੱਕ ਸ਼ਲਾਘਾਯੋਗ ਅਤੇ ਪ੍ਰੇਰਨਾਦਾਇਕ ਯਤਨ

ਦੇਸ਼ ਦੀ ਜੰਗ-ਏ-ਆਜ਼ਾਦੀ ਦੇ ਇਤਿਹਾਸ ਵਿੱਚ, ਨਾਮਧਾਰੀ ਲਹਿਰ ਦਾ ਬਹੁਤ ਵੱਡਾ ਤੇ ਸਾਰਥਕ ਯੋਗਦਾਨ ਮੰਨਿਆ ਗਿਆ ਹੈ। ਪਰ, ਅਫ਼ਸੋਸ ਦੀ ਗੱਲ ਹੈ ਕਿ ਇਸ ਲਹਿਰ ਨੂੰ, ਆਜ਼ਾਦੀ ਦੇ ਇਤਿਹਾਸ ਵਿੱਚ ਜਿਹੜੀ ਥਾਂ ਮਿਲਣੀ ਚਾਹੀਦੀ ਸੀ ਉਹ ਅੱਜ ਤੀਕ ਵੀ ਨਹੀਂ ਮਿਲ ਸਕੀ। ਇਸ ਸਥਿਤੀ ਲਈ ਸਾਡੇ ਇਤਿਹਾਸਕਾਰ ਉਤਨੇ ਹੀ ਕਸੂਰਵਾਰ ਹਨ ਜਿਤਨੇ ਕਿ ਸਾਡੇ ਰਾਜਨੀਤਕ ਨੇਤਾ ਲੋਕ ਹਨ। ਇਸ ਸਾਰੇ ਇਤਿਹਾਸ ਦਾ ਪੁਨਰ-ਮੁਲੰਕਣ ਕਰਨ ਦੀ ਅੱਜ ਬਹੁਤ ਲੋੜ ਹੈ। ਜੇਕਰ ਇੰਜ ਨਾ ਕੀਤਾ ਗਿਆ ਤਾਂ ਵੱਡੇ ਅਨਿਆਂ ਵਾਲੀ ਗੱਲ ਹੋਵੇਗੀ। ਸਾਡੀਆਂ ਸਰਕਾਰਾਂ ਵੀ ਇਸ ਜ਼ੁੰਮੇਵਾਰੀ ਤੋਂ ਸਹਿਜੇ ਕੀਤਿਆਂ ਮੁਕਤ ਨਹੀਂ ਹੋ ਸਕਦੀਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਵਿੱਚ 'ਪਹਿਲਾ ਭਾਰਤੀ' ਵਜੋਂ ਮਾਣਤਾ ਦੇ ਕੇ ਸਾਡੀ ਕੇਂਦਰ ਦੀ ਸਰਕਾਰ, ਇਸ ਜਾਣੇ-ਅਣਜਾਣੇ ਹੋਏ ਕੁਤਾਹੀ ਦੇ ਦਾਗ਼ ਤੋਂ ਮੁਕਤ ਹੋ ਸਕਦੀ ਹੈ। ਇਹ ਗੱਲ ਵੱਖਰੀ ਹੈ ਮਹਾਪੁਰਖ, ਦੇਸ਼-ਵਿਦੇਸ਼ ਦੀਆਂ ਹੱਦਾਂ-ਸਰਹੱਦਾਂ ਤੋਂ ਉਪਰ ਹੁੰਦੇ ਹਨ, ਪਰ ਸਾਡੀਆਂ ਸਰਕਾਰਾਂ ਇਸ ਤੋਂ ਵੱਧ ਕੁੱਝ ਹੋਰ ਕਰ ਵੀ ਤਾਂ ਨਹੀਂ ਸਕਦੀਆਂ।

ਸ੍ਰ. ਸੁਵਰਨ ਸਿੰਘ ਵਿਰਕ ਹੁਰਾ ਦੀ ਫ਼ਰਵਰੀ 2008 ਵਿੱਚ ਪ੍ਰਕਾਸ਼ਿਤ ਪੁਸਤਿਕਾ 'ਦੇਸ਼ ਦੀ ਆਜ਼ਾਦੀ-ਸੰਘਰਸ਼ ਦੇ ਸੁਰਖ਼-ਪੱਤਰੇ' ਆਮ ਲੋਕਾਈ ਨੂੰ ਜਾਗਰਿਤ ਕਰਨ ਅਤੇ ਸਰਕਾਰਾਂ ਨੂੰ ਹਲੂਣਾ ਦੇਣ ਵਲ ਪੁੱਟਿਆ ਗਿਆ ਇੱਕ ਮਹੱਤਵ ਪੂਰਨ ਕਦਮ ਹੈ। ਗ਼ੌਰ ਤਲਬ ਹੈ ਕਿ ਇਸ ਪੁਸਤਿਕਾ ਦਾ ਪ੍ਰਕਾਸ਼ਨ, ਪੰਜਾਬ ਸਰਕਾਰ ਦੇ ਸੂਚਨਾ ਤੇ ਲੋਕ ਸੰਪਰਕ ਵਿਭਾਗ ਵਲੋਂ ਕੀਤਾ ਗਿਆ ਹੈ ਅਤੇ ਇਹ ਇੱਕ ਸ਼ਲਾਘਾਯੋਗ ਉਦੱਮ ਹੈ।

ਇਸ ਪੁਸਤਿਕਾ ਵਿੱਚ 17-18 ਜਨਵਰੀ 1872 ਈ. ਨੂੰ ਮਲੇਰਕੋਟਲੇ ਦੇ ਖ਼ੂਨੀ ਰੱਕੜ ਵਿੱਚ ਵਾਪਰੇ ਖ਼ੂਨੀ ਸਾਕੇ ਦੇ ਬਿਰਤਾਂਤ ਦਾ, ਬੜਾ ਹੀ ਮਾਰਮਿਕ ਚਿੱਤਰ ਉਲੀਕਿਆ ਗਿਆ ਹੈ। ਲੇਖਕ, ਇਸ ਮਹਾ-ਦੁਖਾਂਤ ਨੂੰ ਕੂਕਾ ਬਨਾਮ ਨਾਮਧਾਰੀ ਲਹਿਰ ਦੀ ਸਿਖਰ ਮੰਨਦਾ ਹੈ ਜਦੋਂ 65 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਗਿਆ ਅਤੇ ਭਾਈ ਬਿਸ਼ਨ ਸਿੰਘ ਭੁਜੰਗੀ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਇਸ ਸੰਖੇਪ ਜਿਹੇ ਜ਼ਿਕਰ ਮਗਰੋਂ ਲੇਖਕ, ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਮਗਰੋਂ ਦੇ 'ਲਾਹੌਰ ਦਰਬਾਰ' ਅੰਦਰ ਵਾਪਰੀਆਂ ਦਰਦਨਾਕ ਘਟਨਾਵਾਂ ਦਾ ਭਰਪੂਰ ਜ਼ਿਕਰ ਕਰਦਾ ਹੈ ਜਿਨ੍ਹਾਂ ਕਰਕੇ, ਅੰਗਰੇਜ਼ ਪੰਜਾਬ ਉਪਰ ਕਾਬਜ਼ ਹੋਇਆ। ਸਤਿਗੁਰ ਰਾਮ ਸਿੰਘ ਜੀ ਦੇ ਜੀਵਨ, ਸ਼ਖ਼ਸੀਅਤ ਤੇ ਕਰਨੀ ਦੇ ਭਰਵੇਂ ਬਿੰਬ ਨੂੰ ਇੱਥੇ ਬਾਖ਼ੂਬੀ ਸਿਰਜਿਆ ਗਿਆ ਹੈ। ਮਲੇਰ ਕੋਟਲੇ ਤੇ ਰਾਏਕੋਟ ਦੇ ਸਾਕਿਆਂ ਦਾ ਜ਼ਿਕਰ ਰੌਂਗਟੇ ਖੜ੍ਹੇ ਕਰ ਦੇਣ ਵਾਲਾ ਹੈ। ਲੇਖਕ, ਆਪਣੀ ਸਰਲ ਤੇ ਰੋਚਕ ਭਾਸ਼ਾ-ਸ਼ੈਲੀ ਵਿੱਚ, ਇਨ੍ਹਾਂ ਘਟਨਾਵਾਂ ਦੇ ਸੁਰਖ਼ ਜਾਂ ਖ਼ੂਨੀ ਪੱਤਰਿਆਂ ਨੂੰ ਤਰਕ ਤੇ ਦਲੀਲਾਂ ਦੀ ਕਸੌਟੀ 'ਤੇ ਪਰਖ ਕੇ ਪੇਸ਼ ਕਰਦਾ ਹੈ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਉਹ, ਸ਼ਾਹ ਮੁਹੰਮਦ ਦੇ ਜੰਗਨਾਮੇ ('ਜੰਗਨਾਮਾ : ਸਿੰਘਾਂ ਤੇ ਫਿਰੰਗੀਆਂ') ਅਤੇ ਕੁੱਝ ਹੋਰ ਕਵੀਆਂ ਦੇ ਕਲਾਮ ਨੂੰ ਆਪਣਾ ਆਧਾਰ ਬਣਾਉਂਦਾ ਹੈ। ਇਉਂ, ਸੂਚਨਾ ਤੇ ਗਿਆਨ ਦੇ ਪ੍ਰਸਾਰਨ ਦੇ ਨਾਲ ਨਾਲ, ਰੋਚਕਤਾ ਨਿਰੰਤਰ ਬਣੀ ਰਹਿੰਦੀ ਹੈ। ਇਤਿਹਾਸ ਵਿੱਚ ਰੋਚਕਤਾ ਪੈਦਾ ਕਰਨ ਲਈ ਲੇਖਕ ਦਾ ਕਲਾਕਾਰ ਹੋਣਾ ਜ਼ਰੂਰੀ ਹੈ। ਵਿਰਕ ਹੁਰਾਂ ਕੋਲ ਇਹ ਗੁਣ ਮੌਜੂਦ ਹੈ। ਉਹ ਜਦੋਂ ਵੀ ਕਿਸੇ ਅਹਿਮ ਘਟਨਾ ਜਾਂ ਸਾਕੇ ਨੂੰ ਪੇਸ਼ ਕਰਨ ਵਲ ਰੁਚਿਤ ਹੁੰਦੇ ਹਨ ਤਾਂ ਉਹ ਉਸ ਦੇ ਨਾਲ ਸੰਬੰਧਤ ਹਰ ਨਿੱਕੇ-ਨੰਨ੍ਹੇ ਵੇਰਵੇ ਨੂੰ ਚਰਚਾ ਦਾ ਕੇਂਦਰ ਬਣਾਉਣੋਂ ਨਹੀਂ ਭੁਲਦੇ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਅਤੇ 1871-1872 ਦੇ ਦੌਰਾਨ ਵਾਪਰੇ ਨਾਮਧਾਰੀ ਸਾਕਿਆਂ ਨੂੰ ਇੱਥੇ ਭਰਪੂਰ ਚਰਚਾ ਦਾ ਵਿਸ਼ਾ ਬਣਾਇਆ ਗਿਆ ਹੈ। ਇਸ ਸਭ ਕੁੱਝ ਸਦਕਾ ਨਾਮਧਾਰੀ/ਕੂਕਾ ਲਹਿਰ ਦਾ ਇੱਕ ਮਹੱਤਵਪੂਰਨ ਚੈਪਟਰ ਸਹਿਜੇ ਹੀ ਉਜਾਗਰ ਹੋ ਜਾਂਦਾ ਹੈ। ਪੁਸਤਿਕਾ ਵਿੱਚ ਲੱਗੀਆਂ ਤਸਵੀਰਾਂ ਸਾਡੀ ਦਿਲਚਸਪੀ ਵਿੱਚ ਵਾਧਾ ਕਰਦੀਆਂ ਹਨ ਅਤੇ ਅਖ਼ੀਰ 'ਤੇ ਦਰਜ ਚਿੱਠੀਆਂ, ਸਾਰੇ ਬਿਆਨ ਨੂੰ ਪ੍ਰਮਾਣਿਕ ਬਣਾਉਣ ਵਿੱਚ ਵੱਡਾ ਰੋਲ ਅਦਾ ਕਰਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਇਸ ਪੁਸਤਿਕਾ ਦੇ ਪ੍ਰਕਾਸ਼ਨ ਨੂੰ ਮੈਂ 'ਜੀ ਆਇਆਂ ਨੂੰ' ਕਹਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਦਾ ਸੰਦੇਸ਼ ਦੇਸ਼ ਵਿਦੇਸ਼ ਹਰ ਥਾਂ ਪੁੱਜੇਗਾ।

### ਕਤਲਗਾਹਾਂ ਉਹ ਪੂਜੀਆਂ ਜਾਣ 'ਸਫ਼ਰੀ'

ਜਿਹੜੇ ਹੱਕ ਹਕੀਕਤ ਨੂੰ ਜਾਣਦੇ ਨਹੀਂ,
ਨਾ ਉਹ ਮੁਰਸ਼ਦ ਤੇ ਨਾ ਮੁਰੀਦ ਹੁੰਦੇ।
ਸਾਈ ਸਿਰਾਂ ਦੀ ਦੇਣ ਨਾ ਜੇਕਰ,
ਸੌਦਾ ਅਣਖ ਦਾ ਨਹੀਂ ਖਰੀਦ ਹੁੰਦੇ।
ਤੇਗ ਅਣਖ ਦੀ ਜਿਨ੍ਹਾਂ ਦੀ ਧੜਕਦੀ ਐ,
ਢਠੇ ਦਿਲਾਂ ਦੀ ਉਹ ਉਮੀਦ ਹੁੰਦੇ।

ਕਤਲਗਾਹਾਂ ਉਹ ਪੂਜੀਆਂ ਜਾਣ ਸਫਰੀ,
ਜਿੱਥੇ ਮਾਵਾਂ ਦੇ ਪੁੱਤ ਸ਼ਹੀਦ ਹੁੰਦੇ।
ਮੌਤ ਜ਼ਿੰਦਗੀ ਦਾ ਕੀ ਸਵਾਲ ਉਥੇ,
ਜਿੱਥੇ ਨਸ਼ੇ ਸ਼ਹਾਦਤ ਦੇ ਚੜ੍ਹੇ ਹੋਵਣ।
ਉਹਨਾਂ ਜੱਗ ਨਾਲ ਵੰਡ ਵਿਹਾਰ ਕਾਹਦਾ,
ਜਿਹੜੇ ਨਾਲ ਪਿਆਰ ਦੇ ਜੁੜੇ ਹੋਵਣ।
ਪਾਲਾਂ ਬੰਨ ਪਿਆਰੇ ਦੇ ਦਰ ਉਤੇ,
ਧੌਣਾਂ ਇਉਂ ਝੁਕਾ ਕੇ ਖੜ੍ਹੇ ਹੋਵਣ।
ਅੱਗੋ ਪਾਰਖੂ ਵੀ ਕਿਹੜੀ ਘੱਟ ਕਰਦੇ,
ਦੇਖਣ ਆਸ਼ਕਾਂ ਤਾਈਂ ਅਜ਼ਮਾ ਕੇ ਤੇ।
ਪਿੱਛੋਂ ਦੇਣ ਖ਼ਿਤਾਬ ਪਿਆਰਿਆਂ ਦਾ,
ਪਹਿਲੋਂ ਤੇਗ਼ ਦੀ ਧਾਰ ਨੂੰ ਲਾ ਕੇ ਤੇ।

ਸੰਕਲਣ : ਸੰਤ ਸਾਧਾ ਸਿੰਘ ਜੀ (ਪ੍ਰਧਾਨ ਨਾਮਧਾਰੀ ਸੰਗਤ ਦਿੱਲੀ)



Namdhari Elibrary NamdhariElibrary@gmail.com

- ਅਨਜਾਣ ਸੱਗੂ (ਬਰਮਿੰਘਮ ਯੂ.ਕੇ.)

# ਨਾਮਧਾਰੀ ਸਿੱਖ ਸੰਗਤ ਬਰਮਿੰਘਮ ਵਲੋਂ 150ਵਾਂ ਕੂਕਾ ਮੂਵਮੈਂਟ ਸਮਾਗਮ

4 ਨਵੰਬਰ 2007 ਐਤਵਾਰ ਨੂੰ ਬਰਮਿੰਘਮ ਵਿਖੇ ਨਾਮਧਾਰੀ ਸਿੱਖ ਸੰਗਤ ਨੇ ਨਾਮਧਾਰੀ ਪੰਥ ਕੂਕਾ ਲਹਿਰ ਦੀ 150ਵੀਂ ਵਰ੍ਹੇ ਗੰਢ ਮਨਾਈ। ਇਸ ਮੌਕੇ ਤੇ ਇਹਨਾਂ ਸਖ਼ਸ਼ੀਅਤਾਂ ਦਾ ਅਧਿਕਾਰਤ ਤੌਰ ਤੇ ਸਵਾਗਤ ਕੀਤਾ ਗਿਆ। ਕੌਂਸਲਰ ਲਾਰਡ ਕਿੰਗ ਆਫ ਵੈਸਟ ਬਰੋਮਵਿਚ, ਜੋਹਨ ਹੈਮਿੰਗਸ ਐਮ.ਪੀ. ਆਫ ਬਰਮਿੰਘਮ, ਕੌਂਸਲਰ ਗੁਰਚਰਨ ਸਿੰਘ ਸਿੱਧੂ - ਲਾਰਡ ਮੇਅਰ ਆਫ ਸੈਂਡਵੈਲ ਵੈਸਟ ਬਰੋਮਵਿਚ, ਸਰਦਾਰ ਜਸਪਾਲ ਸਿੰਘ ਬੈਂਸ-ਐਡੀਟਰ 'ਦਾ ਸਿੱਖ ਟਾਈਮਸ' ਬਰਮਿੰਘਮ, ਡਾ. ਜਗਜੀਤ ਸਿੰਘ ਟੱਕੂ ਐਮ.ਬੀ.ਈ., ਡਿਪਟੀ ਲਾਰਡ ਲਿਉਟਨੈਂਟ ਬਰਮਿੰਘਮ, ਸ੍ਰ. ਗੁਰਦੇਵ ਸਿੰਘ ਚੌਹਾਨ (ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਯੂ.ਕੇ), ਸ੍ਰ. ਜਸਵਿੰਦਰ ਸਿੰਘ ਹਿਸਟੋਰੀਅਨ ਨਵੀਂ ਦਿੱਲੀ, ਪ੍ਰਧਾਨ ਸ੍ਰ. ਜਰਨੈਲ ਸਿੰਘ ਭੋਗਲ ਅਤੇ ਸ੍ਰ. ਪਿਆਰਾ ਸਿੰਘ ਭੋਗਲ ਜਨਰਲ ਸਕੱਤਰ ਰਾਮਗੜ੍ਹੀਆ ਗੁਰਦੁਆਰਾ ਗ੍ਰਾਹਮ ਸਟ੍ਰੀਟ ਬਰਮਿੰਘਮ, ਸ੍ਰ. ਕਰਨੈਲ ਸਿੰਘ ਚੀਮਾ (ਪ੍ਰਧਾਨ ਵਰਲਡ ਰਾਮਗੜ੍ਹੀਆ ਓਰਗੇਨਾਈਜੇਸ਼ਨ) ਅਤੇ ਸ੍ਰ. ਸਰਦੂਲ ਸਿੰਘ ਮਾਰਵਾਹ (ਸੈਕਟਰੀ ਆਫ ਵਰਲਡ ਰਾਮਗੜ੍ਹੀਆ ਓਰਗੇਨਾਈਜੇਸ਼ਨ ਯੂ.ਕੇ) ਅਤੇ ਸ੍ਰੀਮਤੀ ਪੂਨਮ ਸਿੰਘ ਐਡੀਟਰ 'ਪ੍ਰੀਤ ਲੜੀ' ਅੰਮ੍ਰਿਤਸਰ, ਡਾ. ਡੇਵਿਡ ਅਰਲੇ-ਭਾਰਤ ਰਤਨ ਅਤੇ ਸੈਕਟਰੀ ਇੰਟਰ ਰੀਲੀਜੀਅਸ ਅਤੇ ਇੰਟਰਨੈਸ਼ਨਲ ਫੈਡਰੇਸ਼ਨ ਫਾਰ ਵਰਲਡ ਪੀਸ ਯੂ.ਕੇ, ਸੰਤ ਵਾਸਦੇਵ ਸਿੰਘ ਭੰਮਰਾ ਪੈਟਰਨ ਆਫ ਵੁਲਵਰਹੈਂਪਟਨ ਇੰਟਰ-ਫੇਥ ਕੌਂਸਲ ਅਤੇ ਸ੍ਰ. ਹਰਮਿੰਦਰ ਸਿੰਘ ਉਪਾਸ਼ਕ ਆਫ ਸੰਤ ਨਿਰੰਕਾਰੀ ਮੰਡਲ ਬਰਮਿੰਘਮ।

ਸਾਰੇ ਪ੍ਰਤਿਸ਼ਠਿਤ ਮਹਿਮਾਨਾਂ ਨੂੰ 108 ਮਣਕਿਆਂ ਦੀ ਸਫੈਦ ਮਾਲਾ ਨਾਲ ਸਨਮਾਨਿਆ ਗਿਆ। ਇਸ ਤੋਂ ਇਲਾਵਾ 150ਵੀਂ ਵਰ੍ਹੇਗੰਢ ਦਾ ਰਸਾਲਾ ਅਤੇ ਰਸਮੀ ਤਸ਼ਤਰੀਆਂ ਵੀ ਭੇਟ ਕੀਤੀਆਂ ਗਈਆਂ। ਇਸ ਤੋਂ ਛੁਟ ਕਈ ਸਥਾਨਕ ਬਰਤਾਨੀਆ ਦੀਆਂ ਸੰਸਥਾਵਾਂ ਦੇ ਪ੍ਰਤੀਨਿੱਧੀ ਵੀ ਸਾਧ ਸੰਗਤ ਦਾ ਹਿੱਸਾ ਬਣੇ। ਉਹਨਾਂ ਸਾਰਿਆਂ ਨੇ ਮਾਤਰ-ਭੂਮੀ ਭਾਰਤ ਦੀ ਆਜ਼ਾਦੀ ਲਈ ਆਪਣੀਆਂ ਵੱਡਮੁੱਲੀਆਂ ਜ਼ਿੰਦਗੀਆਂ ਕੁਰਬਾਨ ਕਰਨ ਵਾਲੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ। ਵਰਣਨਯੋਗ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰੂਹਾਨੀਅਤ ਅਤੇ ਰਾਜਨੀਤਕ ਅਗਵਾਈ ਹੇਠ ਕੂਕਾ ਲਹਿਰ ਦਾ ਸਫੈਦ ਝੰਡਾ ਭਾਰਤ ਦੀ ਪਹਿਲੀ ਆਜ਼ਾਦੀ ਦੀ ਲੜਾਈ ਦੇ ਪ੍ਰਤੀਕ ਵਜੋਂ 12 ਅਪ੍ਰੈਲ 1857 ਨੂੰ ਲਹਿਰਾਇਆ ਗਿਆ ਸੀ।

ਇਹ ਬਰਤਾਨੀਆ ਵਿੱਚ ਭਾਰਤ ਦੀ 150ਵੀਂ ਵਰ੍ਹੇਗੰਢ ਦੀ ਵੱਡੀ ਕੂਕਾ ਆਜ਼ਾਦੀ ਲਹਿਰ ਦਾ ਤੀਜਾ ਸਮਾਗਮ ਸੀ। ਵੈਸਟ ਮਿਡਲੈਂਡ ਦੀਆਂ ਇਨ੍ਹਾਂ ਕੁੱਝ ਨਾਮਧਾਰੀ ਮਿਸ਼ਨਰੀਆਂ ਨੂੰ ਬਰਤਾਨੀਆ ਅੰਦਰ ਨਾਮਧਾਰੀ ਪੰਥ ਲਈ ਆਪਣੀਆਂ ਉਘੀਆਂ ਸੇਵਾਵਾਂ ਦੇਣ ਲਈ ਸਨਮਾਨਤ ਕੀਤਾ ਗਿਆ : ਸੰਤ ਹਰਜਿੰਦਰ ਸਿੰਘ ਜੀ ਕੰਵਲ (ਕੁਵੈਂਟਰੀ), ਸ੍ਰ. ਜਸਵਿੰਦਰ ਸਿੰਘ ਜੀ ਕਲਸੀ (ਹਿਸਟੋਰੀਅਨ) ਨਵੀਂ ਦਿੱਲੀ, ਸ੍ਰੀਮਤੀ ਪੂਨਮ ਸਿੰਘ (ਅੰਮ੍ਰਿਤਸਰ ਪੰਜਾਬ) ਚੀਫ ਐਡੀਟਰ 'ਪ੍ਰੀਤ ਲੜੀ', ਮਿਸ ਹਰਪ੍ਰੀਤ ਕੌਰ ਨਰੋਤਰਾ, ਪਬਲੀਸਿਟੀ ਸੈਕਟਰੀ ਨਾਮਧਾਰੀ ਸਿੱਖ ਸੰਗਤ ਬਰਮਿੰਘਮ ਸਹਿਤ, ਸੰਤ ਵਾਸਦੇਵ ਸਿੰਘ ਭੰਮਰਾ (ਵੁਲਵਰਹੈਂਪਟਨ) ਰਿਨਾਉਂਡ ਨਾਮਧਾਰੀ ਸਕਾਲਰ, ਅੰਬੈਸਡਰ ਫਾਰ ਪੀਸ ਐਂਡ ਪੈਟਰਨ ਆਫ ਵੁਲਵਰਹੈਂਪਟਨ ਇੰਟਰਫੇਥ ਕੌਂਸਲ, ਗਿਆਨੀ ਸੰਤ ਸੁਰਜਨ ਸਿੰਘ ਜੀ ਝੀਤਾ (ਬਰਮਿੰਘਮ) ਰਿਨਾਉਂਡ ਸਕਾਲਰ ਇਨ ਸਿੱਖ ਹਿਸਟਰੀ, ਸੰਤ ਸੁਰਿੰਦਿਰ ਸਿੰਘ ਜੀ ਨਰੋਤਰਾ (ਬਰਮਿੰਘਮ) ਰੇਡੀਓ ਪ੍ਰੇਜ਼ੈਂਟਰ ਅਤੇ ਫਾਉਂਡਰ ਐਡੀਟਰ ਆਫ 'ਕੂਕ'।

ਕੁੱਝ ਉਹ ਸਖ਼ਸ਼ੀਅਤਾਂ ਜਿਹੜੀਆਂ ਸਮਾਗਮ 'ਚ ਕਿਸੇ ਕਾਰਨ ਕਰਕੇ ਪਹੁੰਚ ਨਹੀਂ ਸਨ ਸਕੀਆਂ, ਉਹਨਾਂ ਨੂੰ ਵੀ ਸਨਮਾਨਤ ਕੀਤਾ ਗਿਆ। ਉਹ ਸਨ ਨਾਮਧਾਰੀ ਪ੍ਰਚਾਰਕ ਜਥੇਦਾਰ ਸੰਤ ਦਿਆਲ ਸਿੰਘ ਜੀ ਵਿਰਦੀ (ਬਰਮਿੰਘਮ) ਅਤੇ ਸਿੱਖ ਹਿਸਟਰੀ ਦੇ ਸਕਾਲਰ ਗਿਆਨੀ ਸੰਤ ਤੇਜਾ ਸਿੰਘ ਨਿਓਤੇ। ਅਕਾਲ ਪੁਰਖ ਦੇ ਭਾਣੇ ਅਨੁਸਾਰ ਗਿਆਨੀ ਸੰਤ ਤੇਜਾ ਸਿੰਘ ਜੀ ਨਿਓਤੇ ਹੁਣ ਸਾਡੇ ਵਿੱਚ ਨਹੀਂ ਹਨ।


**Namdhari Sales**

**Mfrs. of :**

**Flooring Durries, Carpet in Bright & Guaranted Fast Colors, Green Matting, Padestal Fan, Garden Mist Fan & Gas Heater Etc.**

**10240/54, Library Road, Azad Market, Delhi-110006**

Charanjeet Singh Namdhari
Mob: 9810556398

Satvinder Singh Namdhari
Mob. : 9811655210





Namdhari Elibrary NamdhariElibrary@gmail.com

ਰੀਵਿਊਕਾਰ : ਐਸ.ਐਸ.ਮਨਧੀਰ

### ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ

## ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗਰਾਮੀ

# ਨਾਮਧਾਰੀ ਸ਼ਹੀਦ

11 ਫ਼ਰਵਰੀ 2008 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਮਨਾਉਂਦਿਆਂ ਹੋਇਆਂ ਪੰਜਾਬ ਦੇ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਵਲੋਂ ਇਕ ਵਡਮੁੱਲੀ ਪੁਸਤਕ 'ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗਰਾਮੀ ਨਾਮਧਾਰੀ ਸ਼ਹੀਦ' ਨੂੰ ਰਿਲੀਜ਼ ਕੀਤਾ ਗਿਆ। ਨਾਮਧਾਰੀ ਇਤਿਹਾਸ ਬਾਰੇ ਭਾਵੇਂ ਪਹਿਲਾਂ ਵੀ ਕਈ ਇੱਕ ਪੁਸਤਕਾਂ ਲੇਖਕਾਂ ਤੇ ਪਾਠਕਾਂ ਸਾਹਮਣੇ ਆ ਚੁੱਕੀਆਂ ਹਨ, ਪਰੰਤੂ ਇਸ ਪੁਸਤਕ ਦਾ ਸਬਜੈਕਟ ਮੈਟਰ (ਵਿਸ਼ਾ-ਵਸਤੂ) ਬਿਲਕੁਲ ਕੁੱਝ ਵੱਖਰੀ ਤਰ੍ਹਾਂ ਦਾ ਨਵਾਂ ਨਿਰਾਲਾ ਹੈ। ਅਨਗਿਣਤ ਨਾਮਧਾਰੀ ਸ਼ਹੀਦਾਂ ਦੇ ਨਾਮ ਪਤੇ ਥਾਂ ਟਿਕਾਣਾ ਤੇ ਉਨ੍ਹਾਂ ਦੇ ਅਗਲੇ ਵੰਸ਼ਜ਼ ਦੀ ਵਿਸ਼ੇਸ਼ ਤੌਰ ਤੇ ਖੋਜ ਪੜਤਾਲ ਕਰਕੇ ਦਿੱਤੀ ਗਈ ਹੈ। ਕਹਿਣ ਨੂੰ ਸਬਜੈਕਟ ਮੈਟਰ ਬੜਾ ਆਸਾਨ ਹੈ ਪਰ 150 ਸਾਲ ਬੀਤ ਜਾਣ ਤੋਂ ਬਾਅਦ ਸਭ ਦਾ ਖੁਰਾ-ਖੋਜ ਲੱਭਣਾ ਕੋਈ ਆਸਾਨ ਕੰਮ ਨਹੀਂ ਸੀ। ਬੇਸ਼ੱਕ ਆਰਕਾਈਵਜ਼ ਡਿਪਾਰਟਮੈਂਟ (ਪੁਰਾਤਤਵ ਵਿਭਾਗ) ਵਿਚੋਂ ਪੁਰਾਣੇ ਰੀਕਾਰਡ ਕਾਫੀ ਮਿਹਨਤ ਕਰਕੇ ਮਿਲ ਜਾਂਦੇ ਹਨ ਪਰ ਉਨ੍ਹਾਂ ਦੇ ਅੱਗੋਂ ਵੰਸ਼ਜ਼ ਲੱਭਣ ਲਈ ਵਿਸ਼ੇਸ਼ ਤੌਰ ਤੇ ਕਾਫੀ ਸਮਾਂ ਲੱਗ ਜਾਂਦਾ ਹੈ। ਸ਼ਹੀਦਾਂ ਦੇ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਨੂੰ ਲੱਭਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ।

ਲੇਖਕ ਸਾਹਿਬਾ ਨੇ ਆਪ ਲਿਖਿਆ ਹੈ ਕਿ ਮਈ 1993 ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਇਸ ਕੰਮ ਨੂੰ ਆਰੰਭ ਕੀਤਾ ਤੇ 2007 ਵਿੱਚ ਪੂਰੇ 14 ਸਾਲਾਂ ਬਾਅਦ ਇਸਨੂੰ ਪੂਰਿਆਂ ਕੀਤਾ ਹੈ। ਉਨ੍ਹਾਂ ਦੇ ਜੀਵਨ ਸਾਥੀ ਸ੍ਰ. ਭਗਵੰਤ ਸਿੰਘ ਜੀ ਪਿੰਡੋਂ ਪਿੰਡ ਤੇ ਸ਼ਹਿਰ ਸ਼ਹਿਰ ਉਨ੍ਹਾਂ ਦੇ ਨਾਲ ਰਹੇ ਹਨ। ਕੇਵਲ ਜੀਵਨ ਸਾਥੀ ਹੀ ਨਹੀਂ, ਬਾਕੀ ਦੇ ਪਰਵਾਰਕ ਮੈਂਬਰ ਨੂੰਹ, ਪੁੱਤਰ, ਬੇਟੀ, ਪੋਤਰਾ ਤੇ ਭਣੇਵੀ ਨੇ ਇਸ ਕੰਮ 'ਚ ਸਹਿਯੋਗ ਦਿੱਤਾ ਹੈ।

ਕਿਸੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰ. ਨਾਹਰ ਸਿੰਘ ਜੀ ਪਾਸੋਂ ਆਰਕਾਈਵਜ਼ ਚੋਂ ਰਿਕਾਰਡ ਲੱਭਿਆਂ ਤੇ ਕੱਢਵਾਇਆ ਸੀ। ਉਨ੍ਹਾਂ ਦੇ ਸਹਿਯੋਗੀ ਪ੍ਰੋ. ਮਲਵਿੰਦਰ ਜੀਤ ਸਿੰਘ ਜੀ ਵੜੈਚ ਜੋ ਪੰਜਾਬ ਅਤੇ ਹਰਿਆਣਾ ਹਾਈਕੋਰਟ ਦੇ ਸੀਨੀਅਰ ਵਕੀਲ ਹਨ, ਨੇ ਸਹਿਯੋਗ ਤੇ ਪ੍ਰੇਰਨਾ ਦਿੱਤੀ। ਸ੍ਰੀ ਵੜੈਚ ਜੀ ਨੇ ਉਚੇਚੇ ਤੌਰ ਤੇ ਪਟਿਆਲਾ ਆਕਾਈਵਜ਼ ਚੋਂ ਨਾਮਧਾਰੀ ਇਤਿਹਾਸ ਲੱਭਣ ਵਾਸਤੇ ਕਿਹਾ। ਕਰੀਬਨ 2200 ਪੰਨੇ ਉਰਦੂ, ਅਰਬੀ ਤੇ ਫ਼ਾਰਸੀ ਵਿੱਚ ਲਿਖੇ ਹੋਏ ਕੱਢਵਾਏ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਡਾ. ਅਮਰਵੰਤ ਸਿੰਘ ਖੰਨਾ ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਫ਼ਾਰਸੀ ਦੇ ਲੈਕਚਰਰ ਰਹੇ ਹਨ, ਪਾਸੋਂ ਪੰਜਾਬੀ ਵਿੱਚ ਅਨੁਵਾਦ ਕਰਾਇਆ ਗਿਆ ਸੀ।

ਡਾ. ਸਰਦਾਰਾ ਸਿੰਘ ਜੌਹਲ ਸਾਬਕਾ ਵਾਇਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਇਸ ਨਾਮਧਾਰੀ ਸ਼ਹੀਦ ਪੁਸਤਕ ਦੀ ਭੂਮਿਕਾ ਲਿਖਣ ਲੱਗਿਆਂ 'ਤਾਰੀਫ਼ ਕਰਾਂ ਕੀ ਤੇਰੀ' ਵਿੱਚ ਲਿਖਦੇ ਹਨ ਕਿ ਸੂਬਾ ਸੁਰਿੰਦਰ ਕੌਰ ਖਰਲ ਨਾਮਧਾਰੀ ਪੰਥ ਦੀ ਇੱਕ ਅਨਮੋਲ ਰਤਨ ਹੈ। ਇਹ ਕਿਤਾਬ ਐਵੇਂ ਕਿਆਸਾਂ, ਖ਼ਿਆਲਾਂ ਤੇ ਸੁਣੀਆਂ ਸੁਣਾਈਆਂ ਕਹਾਣੀਆਂ ਦੀ ਕਿਤਾਬ ਨਹੀਂ ਸਗੋਂ ਇੱਕ ਖੋਜ ਅਧਾਰਤ ਕੰਮ ਹੈ ਜੋ ਹਾਰੀ ਸਾਰੀ ਦੇ ਵੱਸ ਦੀ ਗੱਲ ਨਹੀਂ ਹੈ। ਏਸੇ ਕਿਤਾਬ ਦੀ ਭੂਮਿਕਾ ਵਿੱਚ ਸ੍ਰ. ਸੁਵਰਨ ਸਿੰਘ ਜੀ ਵਿਰਕ ਜੋ ਨਾਮਧਾਰੀ ਸ਼ਹੀਦਾਂ ਦੇ ਆਚਰਨ ਨੂੰ ਉਭਾਰਨ ਵਿੱਚ ਬਹੁਤ ਵੱਡਾ ਕੰਮ ਕਰ ਰਹੇ ਹਨ, ਲਿਖਦੇ ਹਨ - 'ਇਹ ਸਾਰੇ ਲੋਕ ਨਾਇਕ ਜੋ ਸਮਾਂ ਪਾ ਕੇ ਚੇਤਿਆਂ ਵਿਚੋਂ ਅਲੋਪ ਹੁੰਦੇ ਜਾ ਰਹੇ ਸਨ, ਉਨ੍ਹਾਂ ਦਾ ਅਗੇਤਰ ਪਿਛੇਤਰ ਨਾਵਾਂ ਥਾਵਾਂ ਦੀ ਖੋਜ ਕਰਕੇ ਪਾਠਕਾਂ ਅਤੇ ਪੰਜਾਬ ਸਰਕਾਰ ਤੱਕ ਪਹੁੰਚਾਉਣ ਦਾ ਵੱਡਾ ਭੀਸ਼ਮ ਕਾਰਾ ਸੂਬਾ ਸੁਰਿੰਦਰ ਕੌਰ ਦੇ ਸੁਭਾਗ 'ਚ ਦਰਜ ਹੋਇਆ ਹੈ।'

ਪੁਸਤਕ ਦੀ ਦਿੱਖ ਵੀ ਬੜੀ ਸ਼ਾਨਦਾਰ ਹੈ। ਟਾਈਟਲ ਦੇ ਉਪਰ ਤੇ ਪਿਛਲੇ ਪਾਸੇ ਜੋ ਚਿੱਤਰ ਛਾਪੇ ਗਏ ਹਨ, ਇਹ ਨਾਮਧਾਰੀ ਸ਼ਹੀਦਾਂ ਦੇ ਵੱਖ ਵੱਖ ਪੱਖਾਂ ਨੂੰ ਦਰਸਾਉਂਦੇ ਹਨ। ਕਿਤਾਬ ਦਾ ਸਾਈਜ਼ ਬੜਾ ਢੁਕਵਾਂ ਹੈ। ਕਾਗਜ਼ ਬੜਾ ਵਧੀਆ, ਮੋਟਾ, ਜਾਨਦਾਰ ਤੇ ਕਈ ਪੀੜ੍ਹੀਆਂ ਤੱਕ ਚੱਲਣ ਵਾਲਾ ਹੈ। ਪ੍ਰਕਾਸ਼ਕ ਯੂਨੀਸਟਾਰ ਬੁੱਕਸ ਲਿਮਿਟਿਡ ਬੜਾ ਚੁਣ ਕੇ ਲਿਆ ਗਿਆ ਹੈ। ਜਿਸ ਰਾਹੀਂ ਕਿਤਾਬ ਸਟੈਂਡਰਡ ਥਾਵਾਂ ਤੇ ਪਹੁੰਚ ਜਾਏਗੀ। ਆਜ਼ਾਦੀ ਦੀ ਛਾਂ ਮਾਣ ਰਹੇ ਦੇਸ਼ ਵਾਸੀਆਂ ਨੂੰ ਹਲੂਣਾ ਹੈ ਕਿ ਜਿਨ੍ਹਾਂ ਦੀ ਬਦੌਲਤ ਅਸੀਂ ਛਾਂ ਮਾਣ ਰਹੇ ਹਾਂ, ਉਨ੍ਹਾਂ ਨੂੰ ਨਤ-ਮਸਤਕ ਹੋਈਏ। ਅਗਲੇ ਪਾਸੇ ਲੇਖਕਾ ਨੇ ਲਿਖਿਆ ਹੈ, "ਨਹੀਂ ਨਹੀਂ ਮੈਂ ਮਰਨਾ ਨਹੀਂ, ਅਜੇ ਤਾਂ ਮੈਂ ਬਹੁਤ ਜਿਊਣਾ ਹੈ।" ਇਸਦਾ ਅੰਤਰੀਵ ਭਾਵ ਸ਼ਾਇਦ ਇਹ ਹੈ ਕਿ ਅਜੇ ਲੇਖਕਾ ਦਾ ਬਹੁਤ ਕੰਮ ਬਾਕੀ ਹੈ ਜਿਹੜਾ ਉਹ ਕਰਨਾ ਚਾਹੁੰਦੀ ਹੈ। ਤਤਕਰਾ ਬੜਾ ਸਪੱਸ਼ਟ ਹੈ ਕਿ ਕਿੱਥੇ ਕੀ ਹ? ਪੁਸਤਕ ਵਿੱਚ ਕੂਕਾ ਅੰਦੋਲਨ ਨੂੰ ਸੰਖੇਪ ਵਿੱਚ ਦੱਸ ਕੇ ਬੁੱਧੀਜੀਵੀਆਂ ਤੇ ਲੀਡਰਾਂ ਦੇ ਕੂਕਾ ਅੰਦੋਲਨ ਬਾਰੇ ਵਿਚਾਰ ਦਿੱਤੇ ਗਏ ਹਨ। ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਇੱਕ ਚਿੱਠੀ ਵੀ ਹੈ। ਦਿੱਤੇ ਗਏ ਦਸਤਾਵੇਜ਼ ਕੂਕਾ ਅੰਦੋਲਨ ਦੇ ਪ੍ਰਤੱਖ ਪ੍ਰਮਾਣ ਹਨ। ਸਤਿਗੁਰੂ ਰਾਮ ਸਿੰਘ ਜੀ ਤੋਂ ਇਲਾਵਾ ਸਤਿਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਨੂੰ ਵੀ ਉਲੇਖਿਤ ਕੀਤਾ ਗਿਆ ਹੈ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੰਮਾਂ 'ਤੇ ਵੀ ਇੱਕ ਝਾਤ ਮਾਰੀ ਗਈ ਹੈ। ਅੱਗੇ ਸ਼ਹੀਦਾਂ ਦੇ ਵੇਰਵੇ ਆ ਜਾਂਦੇ ਹਨ। ਉਸ ਤੋਂ ਅੱਗੇ ਕੂਕਾ ਅੰਦੋਲਨ ਵਿੱਚ ਇਸਤਰੀਆਂ ਦਾ ਕਿੰਨਾ ਜ਼ਬਰਦਸਤ ਰੋਲ ਹੈ, ਬਾਰੇ ਲਿਖਿਆ ਗਿਆ ਹੈ। ਲੇਖਕਾ ਨੇ ਇਹਨਾਂ ਨਾਵਾਂ ਨੂੰ ਕਿਵੇਂ ਲੱਭਿਆ ਤੇ ਟਟੋਲਿਆ ਹੈ, ਇਹ ਇੱਕ ਬਹੁਤ ਵੱਡਾ ਕੰਮ ਹੈ। ਇਸ ਤੋਂ ਬਾਅਦ ਅੰਮ੍ਰਿਤਸਰ, ਰਾਏਕੋਟ, ਲੁਧਿਆਣੇ ਤੇ ਮਲੇਰ ਕੋਟਲੇ ਦੇ ਸਾਕਿਆਂ ਦੇ ਸ਼ਹੀਦਾਂ ਦੀ ਪੂਰੀ ਲਿਸਟ ਹੈ। ਇਹਨਾਂ ਸਾਕਿਆਂ ਤੋਂ ਬਿਨਾ ਜੋ ਹੋਰ ਸ਼ਹੀਦ ਹੋਏ ਹਨ, ਉਨ੍ਹਾਂ ਦੇ ਵੇਰਵੇ ਹਨ। ਕੁਰਕ ਕੀਤੀਆਂ ਗਈਆਂ ਜਾਇਦਾਦਾਂ ਦੇ ਵੇਰਵੇ, ਸ਼ਹੀਦਾਂ ਦੇ ਖ਼ੂਨ ਨਾਲ ਲਥਪਥ ਹੋਏ ਕੱਪੜਿਆਂ ਦੇ ਵੇਰਵੇ ਵੀ ਦਿੱਤੇ ਗਏ ਹਨ। 17 ਕਿਤਾਬਾਂ ਦੀ ਉਹ ਲਿਸਟ ਹੈ ਜਿਨ੍ਹਾਂ ਦੀ ਮਦਦ ਲੈ ਕੇ ਇਸ ਕਿਤਾਬ ਨੂੰ ਸੰਪਨ ਕੀਤਾ ਗਿਆ ਹੈ। ਇਸ ਸਾਰੇ ਕੰਮ ਨੂੰ ਕਰਨ ਲਈ ਜਿੰਨੀ ਮਿਹਨਤ ਕੀਤੀ ਗਈ ਹੈ, ਉਹ ਮਿਹਨਤ ਕਰਨ ਵਾਲਾ ਹੀ ਜਾਣ ਸਕਦਾ ਹੈ। ਕੀਤੀ ਗਈ ਮਿਹਨਤ ਤੇ ਉਦੱਮ ਬੜਾ ਸ਼ਲਾਘਾਯੋਗ ਹੈ। ਜੇ ਇਹ ਕਿਹਾ ਜਾਵੇ ਕਿ ਖੋਜਕਾਰਾਂ ਤੇ ਲੇਖਕਾਂ ਲਈ ਇਹ ਪੁਸਤਕ ਇੱਕ ਰੇਫਰੈਂਸ ਬੁੱਕ ਹੈ ਤਾਂ ਅੱਤਕਥਨੀ ਨਹੀਂ ਹੋਵੇਗੀ। ਲੇਖਕਾ ਇਸ ਕੰਮ ਲਈ ਵਧਾਈ ਦੀ ਪਾਤਰ ਹੈ।





Namdhari Elibrary NamdhariElibrary@gmail.com

- ਡਾ. ਧਰਮ ਚੰਦ ਵਾਤਿਸ਼

# ਸਤਿਗੁਰ ਲੀਲ੍ਹਾ : ਸੰਪਟ ਦੀ ਤਕਨੀਕ ਬਨਾਮ ਰਾਮ ਦੀ ਉਡੀਕ ਦਾ ਮਹਾਂ ਕਾਵਿ

ਪੰਜਾਬੀ ਕਾਵਿ ਗਗਨ ਵਿੱਚ ਉਡ ਰਿਹਾ ਕਰਤਾਰ ਸਿੰਘ ਪੰਛੀ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ। ਲਿਖਦਾ ਤਾਂ ਉਹ ਪਹਿਲਾਂ ਵੀ ਰਿਹਾ ਹੈ ਪਰ ਉਸਦੇ ਕਾਵਿ ਦੇ ਪ੍ਰਕਾਸ਼ਨ ਦਾ ਪੈਂਡਾ 1982 ਈ. ਤੋਂ 'ਸਰਦਲ' ਨਾਲ ਆਰੰਭ ਹੁੰਦਾ ਹੈ ਅਤੇ ਹੁਣ ਤੱਕ ਉਹ ਦਰਜਨ ਦੇ ਕਰੀਬ ਕਾਵਿ-ਸੰਗ੍ਰਹਿ ਪੰਜਾਬੀ ਜਗਤ ਨੂੰ ਭੇਟ ਕਰ ਚੁੱਕਾ ਹੈ। ਪਹਿਲੋਂ ਪਹਿਲ ਮਲਵਈ ਸਾਹਿਤ ਸਭਾਵਾਂ ਵਿੱਚ ਉਹ ਪ੍ਰਗਤੀਵਾਦੀ ਕਵੀ ਵਜੋਂ ਜਾਣਿਆ ਜਾਣ ਲੱਗਾ, ਪਰ ਆਪਣੇ ਕਾਵਿ-ਸ਼ਿਖਰਾਂ 'ਤੇ ਪਹੁੰਚ ਕੇ ਉਹ ਅਧਿਆਤਮਵਾਦੀ ਕਵੀ ਹੋ ਨਿਬੜਿਆ ਹੈ। 'ਸਤਿਗੁਰ ਲੀਲ੍ਹਾ' ਮਹਾਂ ਕਾਵਿ ਦਾ ਪ੍ਰਕਾਸ਼ਨ 2006 ਈ. ਵਿੱਚ ਹੋਇਆ। ਇਹ ਵਰ੍ਹਾ ਨਾਮਧਾਰੀ ਸੰਗਤ ਲਈ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਗੁਰਿਆਈ ਗੱਦੀ 'ਤੇ ਸੁਭਾਇਮਾਨ ਹੋਣ ਦੀ ਸ਼ਤਾਬਦੀ ਕਾਰਨ ਮਹੱਤਵ ਰੱਖਦਾ ਹੈ। ਇਤਫਾਕ ਦੀ ਗੱਲ ਹੈ ਕਿ ਇੱਕ ਸੌ ਦੋ ਵਰ੍ਹੇ ਪਹਿਲਾਂ 1906 ਈ. ਵਿੱਚ ਭਾਈ ਵੀਰ ਸਿੰਘ ਜੀ ਨੇ 'ਰਾਣਾ ਸੂਰਤ ਸਿੰਘ' ਮਹਾਂ ਕਾਵਿ ਦੀ ਸਿਰਜਣਾ ਕੀਤੀ ਸੀ।

'ਸਤਿਗੁਰ ਲੀਲ੍ਹਾ' ਮਹਾ ਕਾਵਿ ਵਿੱਚ ਚਾਰ ਸਤਿਗੁਰਾਂ ਦੀ ਮਹਿਮਾ ਦਾ ਗਾਇਨ ਕੀਤਾ ਗਿਆ ਹੈ। ਪੰਜਵੇਂ ਸਤਿਗੁਰ ਜਗਜੀਤ ਸਿੰਘ ਜੀ ਬਾਰੇ ਕਵੀ ਵੱਖਰੇ ਤੌਰ ਤੇ ਲਿਖ ਰਿਹਾ ਹੈ ਜੋ 'ਸਤਿਗੁਰ ਲੀਲ੍ਹਾ' ਦੇ ਦੂਜੇ ਭਾਗ ਵਿੱਚ ਪ੍ਰਕਾਸ਼ਿਤ ਹੋਵੇਗਾ। ਇਉਂ ਸਾਡੇ ਵਿਚਾਰ ਹਿੱਤ ਮੁੱਖ ਤੌਰ ਤੇ ਚਾਰ ਸਤਿਗੁਰਾਂ ਦੀਆਂ ਲੀਲ੍ਹਾਵਾਂ ਦਾ ਅਧਿਐਨ ਉਪਲਬਧ ਹੈ। ਆਪਣਾ ਅਧਿਐਨ ਆਰੰਭ ਕਰਨ ਤੋਂ ਪਹਿਲਾਂ ਮੈਂ ਪੰਛੀ ਜੀ ਦੁਆਰਾ 'ਦਾਈ ਅੱਖਰ' ਸਿਰਲੇਖ ਅਧੀਨ ਪ੍ਰਸਤੁਤ ਕੁੱਝ ਪੰਕਤੀਆਂ ਧਿਆਨ ਗੋਚਰੇ ਕਰਨੀਆਂ ਅਵੱਸ਼ਕ ਸਮਝਦਾ ਹਾਂ :

ਮੈਂ ਸ੍ਰੀਮਾਨ ਪੰਡਤ ਗੋਪਾਲ ਸਿੰਘ ਜੀ ਗਿਆਨ ਮਾਰਤੰਡ ਜੀ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਪ੍ਰੇਰਨਾ ਅਤੇ ਥਾਪਣਾ ਦੇ ਕੇ ਮੇਰੇ ਵਾਸਤੇ 'ਸਤਿਗੁਰ ਲੀਲ੍ਹਾ' ਵਾਸਤੇ ਰਾਮ ਕਾਰ ਵਾਹ ਦਿੱਤੀ ਤੇ ਉਸੇ ਹਿਸਾਬ ਨਾਲ ਮੈਂ ਰਚਨਾ ਕਰਨ ਦਾ ਯਤਨ ਕੀਤਾ ਹੈ।'

ਪੰਛੀ ਜੀ ਦੇ ਇਸ ਸਵੈ ਕਥਨ ਤੋਂ ਸਪੱਸ਼ਟ ਹੈ ਕਿ 'ਸਤਿਗੁਰ ਲੀਲ੍ਹਾ' ਮਹਾਂ ਕਾਵਿ 'ਰਾਮਕਾਰ' ਅਧੀਨ ਸਿਰਜੀ ਗਈ ਰਚਨਾ ਹੈ। ਇਸਦਾ ਭਾਵ ਹੈ ਕਿ ਇਹ ਮਹਾਂ ਕਾਵਿ ਨਿਸਚਤ ਦਿਸਹੱਦੇ ਦੀਆਂ ਸੀਮਾਵਾਂ ਦੀ ਪਾਲਣਾ ਕਰਦਾ ਹੈ। ਪਰ ਪੰਛੀ ਜੀ ਨੇ ਇਸ ਰਾਮਕਾਰ ਦੇ ਰਹੱਸ ਨੂੰ ਪਾਠਕਾਂ ਨਾਲ ਸਾਂਝਾ ਨਹੀਂ ਕੀਤਾ। ਰਹੱਸਵਾਦੀ ਗੱਲਾਂ ਹਨ। ਕਹਿ ਨਹੀਂ ਸਕਦਾ ਮੈਂ ਕਿੰਨਾ ਕੁ ਠੀਕ ਹਾਂ। ਪਰ ਮੇਰਾ ਅਨੁਮਾਨ ਹੈ ਕਿ ਇਹ ਰਾਮ-ਕਾਰ ਸੰਪੁਟ ਪਾਠ ਰੂਪੀ ਰਾਮਕਾਰ ਹੈ ਕਿਉਂਕਿ ਪੰਜਾਬੀ ਦੇ ਹੋਰ ਮਹਾਂ ਕਾਵਾਂ ਨਾਲੋਂ ਇਸ ਮਹਾਂ ਕਾਵਿ ਦੀ ਵਿਲੱਖਣਤਾ ਇਹੋ ਹੈ ਕਿ ਇਸ ਵਿੱਚ ਸ਼ਾਮਲ ਸਤਿਗੁਰੂਆਂ ਸੰਬੰਧੀ ਜੋ ਵਿਸ਼ੇਸ਼ ਪੰਕਤੀਆਂ ਦੀ ਪ੍ਰਸਤੁਤੀ ਵਾਰ-ਵਾਰ ਹੋਈ ਹੈ, ਉਹ ਸੰਪੁਟ-ਨੁਮਾ ਪਾਠ ਹੀ ਹੈ। ਦੁਨਿਆਵੀ ਸਮਝ ਦੇ ਚਾਤੁਰ ਬੰਦੇ ਇਸ ਨੁਕਤੇ ਦਾ ਖੰਡਨ ਕਰਦੇ ਨੇ-ਪਏ ਕਰਨ-ਪਰ ਰਹੱਸ਼ਵਾਦੀ ਦ੍ਰਿਸ਼ਟੀ ਤੋਂ ਚਾਰਾਂ ਸਤਿਗੁਰਾਂ ਸੰਬੰਧੀ ਹੋਈ ਚੋਣਵੀਂ ਆਵ੍ਰਿਤੀ ਇਸ ਮਹਾਂ ਕਾਵਿ ਨੂੰ ਸੰਪੁਟ-ਪਾਠ ਦਾ ਮਹਾਂ ਕਾਵਿ ਬਣਾ ਸਕਣ ਵਿੱਚ ਪੂਰੀ ਤਰ੍ਹਾਂ ਸਫਲ ਹੈ। ਇਹਨਾਂ ਪੰਕਤੀਆਂ ਦਾ ਦੁਹਰਾਅ ਕਿੰਨੀਆਂ ਪੰਕਤੀਆਂ ਬਾਅਦ ਹੋਵੇ, ਇਹ ਅਨਿਸਚਿਤ ਹੈ। ਪਰ ਇੱਕ ਗੱਲ ਬੜੀ ਸਪੱਸ਼ਟ ਹੈ ਕਿ ਕਿਸੇ ਸਤਿਗੁਰੂ ਦੇ ਜੀਵਨ ਦੇ ਚੱਲਦੇ ਇੱਕ ਪ੍ਰਸੰਗ ਦੀ ਸਮਾਪਤੀ ਅਤੇ ਅਗਲੇ ਪ੍ਰਸੰਗ ਦੇ ਚਾਲੂ ਹੋਣ ਦੇ ਦਰਮਿਆਨ ਇਹਨਾਂ ਪੰਕਤੀਆਂ ਦਾ ਦੁਹਰਾ ਆਰੰਭ ਹੁੰਦਾ ਹੈ। ਸ਼ਰਧਾਲੂ ਪਾਠਕਾਂ ਲਈ ਇਸਦਾ ਲਾਭ ਇਹ ਹੋਵੇਗਾ ਕਿ ਉਹਨਾਂ ਦੀ ਬਿਰਤੀ ਸੰਬੰਧਤ ਸਤਿਗੁਰਾਂ ਦੇ ਚਰਨਾਂ ਨਾਲ ਨਿਰੰਤਰ ਜੁੜੀ ਰਹਿੰਦੀ ਹੈ। ਦੂਸਰੇ ਇਸ ਨਾਲ ਕਾਵਿ ਵਿੱਚ ਸੁਹਜ ਪੈਦਾ ਹੁੰਦਾ ਹੈ। ਤੀਜੇ ਵਿਸ਼ੇਸ਼ ਪੰਕਤੀਆਂ ਦੇ ਦੁਹਰਾ ਨਾਲ ਸ਼ਰਧਾਲੂਆਂ ਨੂੰ ਮਹਾਤਮ ਰੂਪੀ ਫਲ ਅਨਿਵਾਰੀ ਪ੍ਰਾਪਤ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਸੰਭਵ ਹੈ ਪੰਡਤ ਗੋਪਾਲ ਸਿੰਘ ਜੀ ਨੇ ਇਹੋ ਰਾਮਕਾਰ ਨਿਰਧਾਰਤ ਕੀਤੀ ਹੋਵੇ। ਦੁਹਰਾ ਵਾਲੀਆਂ ਅਜਿਹੀਆਂ ਪੰਕਤੀਆਂ 'ਤੇ ਝਾਤ ਪਾ ਲੈਣੀ ਅਵੱਸ਼ਕ ਪ੍ਰਤੀਤ ਹੁੰਦੀ ਹੈ :

ਸਤਿਗੁਰੂ ਬਾਲਕ ਸਿੰਘ ਜੀ ਬਾਰੇ :

ਹਜ਼ਰੋਂ ਵਿੱਚ ਗੁਰ ਬਾਲਕ ਸਿੰਘ ਜੀ, ਸਭ ਨੂੰ ਨਾਮ ਜਪਾਵੇ।
ਨਾਮ ਜਪਾ ਕੇ ਸਭ ਸੰਗਤਾਂ ਨੂੰ, ਖੀਵੇ ਮਸਤ ਬਣਾਵੇ।

ਸਤਿਗੁਰੂ ਰਾਮ ਸਿੰਘ ਜੀ ਬਾਰੇ :

ਧੰਨ ਸ੍ਰੀ ਗੁਰੂ ਰਾਮ ਸਿੰਘ ਜੀ ਐਸੀ ਜੋਤ ਜਗਾਈ।
ਕਲਿਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸਤਿਗੁਰੂ ਹਰੀ ਸਿੰਘ ਜੀ ਬਾਰੇ :

ਨੀਵੇਂ ਨੇਤਰ, ਧਾਰ ਹਲੀਮੀ, ਗੁਰੂ ਹਰੀ ਸਿੰਘ ਪਿਆਰੇ
ਬ੍ਰਿਹਾ ਵਿਜੋਗ, ਵੈਰਾਗੀ ਜਿਓੜਾ, ਜਾਵੋ ਜੀ ਬਲਿਹਾਰੇ
ਵੱਡੇ ਸੰਕਟ ਵਿੱਚੋਂ ਲੰਘ ਕੇ, ਸਿੱਖੀ ਬਾਗ ਮਹਿਕਾਇਆ
ਐਪਰ ਸਤਿਗੁਰ ਰਾਮ ਸਿੰਘ ਦਾ, ਸਦਾ ਹੀ ਹੁਕਮ ਮਨਾਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ :

ਵਡ ਪ੍ਰਤਾਪੀ ਸਤਿਗੁਰ ਜੀ ਦੇ, ਹੈ ਸਨ ਚੋਜ ਨਿਆਰੇ।
ਜਿਸ ਪਾਸੇ ਵੀ ਨਜ਼ਰ ਉਠਾਈ, ਕਰ ਦਿੱਤੇ ਉਜਿਆਰੇ।
ਸਭਨਾਂ ਨਾਲ ਮੁਹੱਬਤ ਕੀਤੀ, ਸਭਨਾਂ ਨੇ ਸਤਿਕਾਰੇ।
ਸੁੱਚ ਸੋਧ ਪਰਵਾਹ ਚਲਾਇਆ, ਕਲਯੁਗ ਵਿੱਚ ਮੈਂ ਵਾਰੇ।
ਧੰਨ ਸਤਿਗੁਰ ਪ੍ਰਤਾਪ ਸਿੰਘ ਜੀ, ਦੇ ਸਨ ਚੋਜ ਨਿਆਰੇ।
ਹਰ ਪਾਸੇ ਹੀ ਜੱਸ ਹੁੰਦਾ ਹੈ, ਸਿਫਤਾਂ ਕਰਦੇ ਸਾਰੇ।

ਉਪਰੋਕਤ ਪੰਕਤੀਆਂ ਸਬੰਧਤ ਸਤਿਗੁਰੂ ਦੀ ਅਧਿਆਤਮਕ ਦ੍ਰਿਸ਼ਟੀ ਅਤੇ ਜੀਵਨ ਸ਼ੈਲੀ ਦਾ ਕਾਵਿ-ਕੋਡ ਨਿਸਚਿਤ ਕਰਦੀਆਂ ਹਨ। ਸਬੰਧਤ ਸਤਿਗੁਰੂ ਸੰਬੰਧੀ ਬਾਕੀ ਦੀ ਵਿਆਖਿਆ ਇਸੇ ਕੇਂਦਰੀ ਕੋਡ ਤੋਂ ਰੋਸ਼ਨੀ ਗ੍ਰਹਿਣ ਕਰਦੀ ਪ੍ਰਤੀਤ ਹੁੰਦੀ ਹੈ। ਇਹਨਾਂ ਕੇਂਦਰੀ ਕੋਡਾਂ ਕਾਰਨ ਇਸ ਪੁਸਤਕ ਦੇ ਨਾਮਧਾਰੀ ਸੰਗਤ ਵਿੱਚ ਹਮੇਸ਼ਾ ਹਰਮਨ ਪਿਆਰੀ ਹੋਣ ਦੀ ਸੰਭਾਵਨਾ ਬਣੀ ਰਹੇਗੀ।

ਮਰਿਆਦਾ ਵਿੱਚ ਬੱਧਾ ਕਾਵਿ ਹਮੇਸ਼ਾ ਹੀ ਸਨਾਤਨੀ ਕਾਵਿ ਹੋ ਨਿਬੜਦਾ ਹੈ। ਅੰਗਰੇਜ਼ੀ ਭਾਸ਼ਾ ਦਾ 18ਵੀਂ ਸਦੀ ਦਾ ਕਾਵਿ ਵੀ



Namdhari Elibrary NamdhariElibrary@gmail.com

ਇਸੇ ਕਾਰਨ ਸਨਾਤਨੀ ਹੋ ਨਿਬੜਿਆ ਹੈ। ਕਿਸੇ ਵੀ ਮਹਾਂ ਕਾਵਿ ਦੀ ਸਿਰਜਣਾ ਆਪ ਮੁਹਾਰੀ ਨਹੀਂ ਹੋ ਸਕਦੀ। ਪ੍ਰਬੰਧ-ਕਾਵਿ ਹਮੇਸ਼ਾਂ ਨਿਯਮਾਂ ਅਧੀਨ ਹੁੰਦਾ ਹੈ। ਇਸੇ ਕਾਰਨ ਅਜਿਹਾ ਕਾਵਿ ਹਵਾਲਾ ਚੌਖਟਾ (Frame of Refrence) ਦਾ ਕਾਵਿ ਹੋ ਨਿਬੜਦਾ ਹੈ।

ਇਸ ਮਹਾਂ ਕਾਵਿ ਦੇ ਅਧਿਐਨ ਉਪਰੰਤ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਇਸਦਾ ਰਚੈਤਾ ਮਿਹਨਤੀ ਸੁਭਾਅ ਅਤੇ ਲਗਨ ਵਾਲਾ ਬੰਦਾ ਹੈ। ਸਿਰੜ ਤੋਂ ਬਗੈਰ ਅਜਿਹਾ ਮਹਾਂ ਕਾਵਿ ਲਿਖਿਆ ਜਾਣਾ ਸੰਭਵ ਨਹੀਂ। ਇਹ ਵੀ ਸੱਚ ਹੈ ਕਿ ਆਪਣੇ ਇਸ ਮਹਾਂ ਕਾਵਿ ਨੂੰ ਨੇਪਰੇ ਚਾੜ੍ਹਨ ਲਈ ਉਸ ਨੂੰ ਅਨੇਕਾਂ ਮੌਲਿਕ ਸੋਮਿਆਂ ਤੱਕ ਪਹੁੰਚ ਕਰਨੀ ਹੋਵੇਗੀ। ਪ੍ਰੀਤਮ ਸਿੰਘ ਦੀ ਵਾਰਤਕ ਪੁਸਤਕ 'ਬੀਤੇ ਦੀਆਂ ਪੈੜਾਂ', ਸੰਤ ਇੰਦਰ ਸਿੰਘ ਚੱਕਰਵਰਤੀ ਦੁਆਰਾ ਰਚਿਤ 'ਨਾਮਧਾਰੀ ਇਤਿਹਾਸ' ਤੋਂ ਇਲਾਵਾ ਅਨੇਕਾਂ ਹੋਰ ਵਿਦਵਾਨਾਂ ਵਲੋਂ ਰਚੇ ਗਏ ਸਾਹਿਤ ਨੇ ਪੰਛੀ ਜੀ ਦਾ ਮਾਰਗ ਦਰਸ਼ਨ ਕੀਤਾ। ਸਵੈ ਸਿੱਧ ਹੈ ਕਿ ਨਾਮਧਾਰੀ ਇਤਿਹਾਸ ਪਹਿਲਾਂ ਵੀ ਉਪਲਬਧ ਹੈ, ਪਰ ਵਾਰਤਕ ਕੇਵਲ ਬੋਧਿਕ ਬੰਦੇ ਅਰਥਾਤ ਬੁੱਧੀਜੀਵੀ ਹੀ ਪੜ੍ਹਦੇ ਹਨ ਜਦੋਂ ਕਿ ਨਾਮਧਾਰੀ ਸੰਗਤ ਲਈ ਆਪਣੇ ਇਤਿਹਾਸ ਦੀ ਜਾਣਕਾਰੀ ਲਈ ਇਹ ਪੁਸਤਕ ਰੌਚਿਕਤਾ ਪ੍ਰਦਾਨ ਕਰੇਗੀ। ਕਾਵਿ-ਬੱਧ ਹੋਣ ਕਾਰਨ ਇਹ ਪੁਸਤਕ ਜਨ ਸਾਧਾਰਨ ਵਿੱਚ ਆਪਣਾ ਯੋਗ ਸਥਾਨ ਪ੍ਰਾਪਤ ਕਰਕੇ ਹਰਮਨ ਪਿਆਰੀ ਹੋਣ ਦੀ ਸੰਭਾਵਨਾ ਹੈ।

ਇਸ ਮਹਾਂ ਕਾਵਿ ਦਾ ਭਾਸ਼ਾਈ ਮਾਡਲ ਅਰਥਾਤ ਕਾਵਿ ਪੈਰਾਡਾਇਮ ਅਧਿਆਤਮਕ, ਰਹੱਸਵਾਦੀ ਅਤੇ ਸ਼ਰਧਾਮਈ ਹੈ। ਇਸਦੀ ਸਾਰੀ ਕਥਾ ਦਾ ਆਧਾਰ ਨਾਮਧਾਰੀ ਇਤਿਹਾਸ ਹੈ। ਇਸ ਦੀਆਂ ਘਟਨਾਵਾਂ ਤੇ ਨਾਸਤਿਕ ਦ੍ਰਿਸ਼ਟੀ ਨਾਲ ਟਿੱਪਣੀ ਕਰਨਾ ਕਵੀ ਨਾਲ ਅਨਿਆਂ ਹੋਵੇਗਾ। ਇਸਦਾ ਅਧਿਐਨ ਤਾਂ ਆਸਤਿਕ ਦ੍ਰਿਸ਼ਟੀ ਨਾਲ ਹੀ ਕਰਨਾ ਪਵੇਗਾ ਅਤੇ ਅਧਿਐਨ ਕਰਦਿਆਂ ਕਾਲਰਿਜ ਦੇ ਵਿਚਾਰਾਂ ਅਨੁਸਾਰ ਵਿਚਰਨਾ ਪਏਗਾ ਅਤੇ ਸ਼ੰਕਾ ਜਾਂ ਕਿੰਤੂ ਨੂੰ ਆਪਣੇ ਮਨ ਵਿਚੋਂ ਕੱਢਣਾ ਪਵੇਗਾ ਅਰਥਾਤ ਸਾਰੇ ਧਾਰਮਕ ਮਹਾਂ-ਕਾਵਾਂ ਦੇ ਅਧਿਐਨ ਵਾਂਗ **Suspension of disbelief** ਦਾ ਮਾਰਗ ਤੈਅ ਕਰਨਾ ਅਨਿਵਾਰੀ ਹੈ।

ਮਹਾਂ-ਕਾਵਾਂ ਦੀ ਕਾਵਿ ਪਰੰਪਰਾ ਅਨੁਸਾਰ ਇਸ ਮਹਾਂ ਕਾਵਿ ਦਾ ਕੋਈ ਮੰਗਲਾਚਰਨ ਨਹੀਂ ਹੈ। ਮੈਂ ਪ੍ਰੋ. ਕਿਰਪਾਲ ਸਿੰਘ ਕਸੇਲ ਜੀ ਦੇ ਇਸ ਵਿਚਾਰ ਨਾਲ ਸਹਿਮਤ ਹਾਂ ਕਿ ਪਹਿਲੇ ਗੁਰੂ ਸਾਹਿਬਾਨ ਸੰਬੰਧੀ ਮੰਗਲਾਚਰਨ ਪੇਸ਼ ਕੀਤਾ ਜਾ ਸਕਦਾ ਸੀ। ਬੇਸ਼ੱਕ ਸਤਿਗੁਰ ਬਾਲਕ ਸਿੰਘ ਜੀ ਤੋਂ ਬਾਅਦ ਸਤਿਗੁਰ ਰਾਮ ਸਿੰਘ ਜੀ, ਸਤਿਗੁਰ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੀਆਂ ਕੜੀਆਂ ਕਾਲਕ੍ਰਮ ਅਨੁਸਾਰ ਜੁੜਦੀਆਂ ਹਨ ਪਰ ਹਰ ਸਰਗ ਦੇ ਅੰਤ ਤੇ ਕਵੀ ਵਲੋਂ ਸਵੈ ਟਿੱਪਣੀ ਪੇਸ਼ ਕਰਨ ਦੀ ਤਕਨੀਕ ਜੋ ਸਿੱਧੇ ਬੋਲ ਰਾਹੀਂ ਪ੍ਰਸਤੁਤ ਹੋਈ ਹੈ - ਇਸ ਵਿੱਚ ਮਹਾਂ ਕਾਵਿ ਵਿੱਚ ਨਵੀਂ ਰਵਾਇਤ ਚਾਲੂ ਕੀਤੀ ਗਈ ਹੈ। ਪਰੰਪਰਾ ਅਨੁਸਾਰ ਤਾਂ ਇੱਕ ਸਰਗ ਦੇ ਅੰਤ ਦੀਆਂ ਘਟਨਾਵਾਂ ਅਗਲੇ ਸਰਗ ਦੇ ਆਰੰਭ ਦੀ ਸੂਚਨਾ ਦਿਆ ਕਰਦੀਆਂ ਹਨ, ਪਰ ਇੱਥੇ ਅਜਿਹੀ ਰਵਾਇਤ ਦਾ ਉਲੰਘਣ ਹੋਇਆ ਹੈ। ਇਉਂ ਇਸ ਮਹਾਂ ਕਾਵਿ ਦਾ ਹਰ ਸਰਗ ਸੁਤੰਤਰ ਰੂਪ ਵਿੱਚ ਵੀ ਪੜ੍ਹੇ ਜਾਣ ਦੇ ਯੋਗ ਹੈ ਅਤੇ ਪੂਰੇ ਮਹਾਂ ਕਾਵਿ ਦੇ ਸਰਗ ਵਜੋਂ ਵੀ।

ਇਸ ਮਹਾਂ ਕਾਵਿ ਨੂੰ ਇਤਿਹਾਸਕ ਦਸਤਾਵੇਜ ਬਣਾਉਣ ਦੀ ਇੱਛਾ ਅਧੀਨ ਤੱਥਾਂ ਦੇ ਸੰਗ੍ਰਹਿ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ। ਗੁਰੂ ਸਾਹਿਬਾਨਾਂ ਦੇ ਜਨਮ ਦੀਆਂ ਮਿਤੀਆਂ, ਦੇਹ-ਓਹਲੇ ਦਾ ਸਮਾਂ, ਪੁੱਤਰਾਂ ਦੇ ਨਾਮ, ਪੁੱਤ-ਪੋਤਰਿਆਂ ਦੇ ਜਨਮ ਦੀਆਂ ਖੁਸ਼ੀਆਂ, ਸੁਪਤਨੀਆਂ ਦੇ ਨਾਮ, ਵਿਆਹ ਦੇ ਦਿਨ, ਸ਼ਰਧਾਲੂਆਂ ਦੇ ਨਾਮ, ਉਹਨਾਂ ਦੇ ਪਿੰਡਾਂ ਦੇ ਨਾਮ, ਹੋਲਿਆਂ ਦਾ ਵਿਸਤ੍ਰਿਤ ਵਰਣਨ, ਕਿਸ ਹੋਲੇ ਤੇ ਕਿਹੜੀ ਗੱਲ ਚੰਗੀ ਜਾਂ ਮਾੜੀ ਵਾਪਰੀ, ਕਾਨਫਰੰਸਾਂ ਦੀਆਂ ਮਿਤੀਆਂ, ਪੈਸੇ ਜਾਂ ਲੰਗਰ ਦਾ ਸਾਮਾਨ ਕਿੱਥੋਂ ਆਇਆ, ਪ੍ਰਬੰਧਕਾਂ, ਦਾਨੀਆਂ, ਸੂਬਿਆਂ ਦੇ ਨਾਂ, ਸੇਵਕਾਂ ਦੇ ਨਾਵਾਂ ਦੀਆਂ ਸੂਚੀਆਂ ਆਦਿ। ਫਿਰ ਕਿਸ ਸਤਿਗੁਰੂ ਦੇ ਦਰਸ਼ਨ ਕਰਨ ਨਾਲ ਕਿਸਦਾ ਕੀ ਸੰਵਰਿਆ, ਕਿਹੜਾ ਰੋਗ ਟੁੱਟਿਆ, ਕਿਵੇਂ ਗਰੀਬੀ ਦੂਰ ਹੋਈ। ਕਿਸੇ ਮਿਰਗੀ ਹਟਾਈ, ਕਿਸੇ ਦਾ ਲਕਵੇ ਦਾ ਰੋਗ ਦੂਰ ਹੋ ਗਿਆ, ਕਿਸੇ ਨੂੰ ਤਪੈਦਿਕ ਰੋਗ ਤੋਂ ਮੁਕਤ ਕੀਤਾ, ਪੁੱਤਰਾਂ, ਪੋਤਰਿਆਂ ਦੇ ਦਾਤ ਬਖਸ਼ੀ ਆਦਿ। ਪੁੱਤੀਂ ਗੰਢ ਪਵੇ ਸੰਸਾਰ ਦਾ ਵਾਰ ਵਾਰ ਜ਼ਿਕਰ ਕੀਤਾ ਗਿਆ ਹੈ। ਧੀਆਂ ਦੇ ਹੱਕ ਵਿੱਚ ਉਚੀ ਆਵਾਜ਼ ਵਿੱਚ ਹੋਕਾ ਜ਼ਰੂਰ ਦਿੱਤਾ ਗਿਆ ਹੈ ਪਰ ਖੁਸ਼ੀਆਂ ਪੁੱਤਰਾਂ ਦੇ ਜਨਮ ਤੇ ਹੀ ਮਨਾਈਆਂ ਗਈਆਂ ਹਨ। ਚਮਗਿੱਦੜਾਂ ਤੱਕ ਨੂੰ ਮੁਕਤੀ ਪ੍ਰਦਾਨ ਕਰਨ ਦੇ ਚਮਤਕਾਰ ਵਿਖਾਏ ਗਏ ਹਨ। ਤੱਥਾਂ ਦੀ ਅਜਿਹੀ ਭਰਮਾਰ ਨਾਲ ਇਤਿਹਾਸ ਨਾਲ ਨਿਆਂ ਅਵੱਸ਼ ਹੋਇਆ ਪਰ ਤੱਥ ਗਰਭਿੱਤ ਪੰਨਿਆਂ 'ਤੇ ਪੰਛੀ ਦੀ ਕਾਵਿ-ਉਡਾਰੀ ਵੀ ਥੋੜ੍ਹੀ ਬਹੁਤ ਪ੍ਰਭਾਵਿਤ ਅਵੱਸ਼ ਹੋਈ ਹੈ।

ਸਤਿਗੁਰਾਂ ਦੇ ਨਿਤ-ਨੇਮ ਦਾ ਵਰਨਣ, ਉਹਨਾਂ ਅੱਗੇ ਆਈਆਂ ਔਕੜਾਂ, ਉਨ੍ਹਾਂ ਵਲੋਂ ਅੰਗਰੇਜ਼ਾਂ ਵਿਰੁੱਧ ਕੀਤੇ ਸੰਘਰਸ਼ ਅਤੇ ਕੁਰਬਾਨੀਆਂ ਦੇ ਬੜੇ ਮਾਰਮਿਕ ਚਿੱਤਰ ਪੇਸ਼ ਕੀਤੇ ਗਏ ਹਨ। ਅੰਗਰੇਜ਼ਾਂ ਵਿਰੁੱਧ ਨਾ-ਮਿਲਵਰਤਨ ਦੀ ਲਹਿਰ, ਨਾਮਧਾਰੀ ਲਹਿਰ ਦੀ ਇੱਕ ਵੱਡੀ ਪ੍ਰਾਪਤੀ ਵਜੋਂ ਪੇਸ਼ ਹੈ। ਦਰਬਾਰਾ ਸਿੰਘ ਗਰੇਵਾਲ ਨੂੰ ਇੱਕ ਮੋਮ ਵਲੋਂ ਮਿਲੇ ਸਹਿਯੋਗ ਤੋਂ ਸਪੱਸ਼ਟ ਹੁੰਦਾ ਹੈ ਕਿ ਕੋਈ ਵੀ ਕੌਮ ਜਾਂ ਫਿਰਕਾ ਸਾਰੇ ਦਾ ਸਾਰਾ ਮਾੜਾ ਨਹੀਂ ਹੁੰਦਾ। ਕਿੰਨਾ ਚੰਗਾ ਹੁੰਦਾ ਜੇਕਰ ਕਵੀ ਨਾਮਧਾਰੀਆਂ ਪ੍ਰਤੀ ਨਰਮ ਹਿਰਦੇ ਵਾਲੀ ਇਸ ਮੇਮ ਦਾ ਨਾਮ ਵੀ ਕਿਸੇ ਸੋਮੇ ਤੋਂ ਪ੍ਰਾਪਤ ਕਰਕੇ ਦੇ ਸਕਦਾ। ਪੰਜਾਬੀ ਭਾਸ਼ਾ ਪ੍ਰਤੀ ਸਾਰੇ ਸਤਿਗੁਰੂਆਂ ਨੇ ਪ੍ਰੇਮ ਦਾ ਪ੍ਰਗਟਾਵਾ ਕੀਤਾ ਹੈ। ਜਨਮ ਪੱਤਰੀਆਂ, ਟੇਵਿਆਂ, ਭਵਿੱਖ ਬਾਣੀਆਂ ਅਤੇ ਸੁਫਨਿਆਂ ਦਾ ਇਸ ਮਹਾਂ ਕਾਵਿ ਦੀ ਸੰਰਚਨਾ ਵਿੱਚ ਅਹਿਮ ਯੋਗਦਾਨ ਹੈ। ਗੁਰੂ ਸਾਹਿਬਾਨਾਂ ਦੀਆਂ ਆਪਣੀਆਂ ਸ਼ਾਦੀਆਂ ਭਾਵੇਂ ਸਮੇਂ ਦੇ ਵਰਤਾਰੇ ਅਨੁਸਾਰ ਛੋਟੀ ਆਯੂ ਵਿੱਚ ਹੀ ਹੋਈਆਂ ਪਰ ਸ਼ਾਇਦ ਆਪਣੇ ਅਨੁਭਵ ਦੇ ਆਧਾਰ ਤੇ ਹੀ ਉਹਨਾਂ ਨੇ ਬਾਲ ਵਿਆਹ ਦਾ ਪੁਰਜ਼ੋਰ ਸ਼ਬਦਾਂ ਵਿੱਚ ਖੰਡਨ ਕੀਤਾ ਹੈ। ਸਤਿਗੁਰ ਰਾਮ ਸਿੰਘ ਜੀ ਦੇ ਪ੍ਰਕਰਣ ਵਿੱਚ ਭਾਵੇਂ ਆਦੇਸ਼ ਹੈ - 'ਅੰਗਰੇਜ਼ਾਂ ਦੀ ਗੱਡੀ ਵਿੱਚ ਭੁਲ ਕੇ ਵੀ ਨਹੀਂ ਚੜ੍ਹਨਾ' - ਪਰ ਸਤਿਗੁਰਾਂ ਦੀ ਲੀਲ੍ਹਾ ਵੇਖੋ ਕਿ ਦਰਬਾਰਾ ਸਿੰਘ ਗਰੇਵਾਲ ਜਿਸਦਾ ਜ਼ਿਕਰ ਸਤਿਗੁਰ ਹਰੀ ਸਿੰਘ ਜੀ ਦੇ ਪ੍ਰਕਰਣ ਵਿੱਚ ਆਉਂਦਾ ਹੈ -

ਰੇਲ ਰਾਹੀਂ ਕਲਕੱਤੇ ਤਾਈਂ, ਪੁੱਜਾ ਜੋ ਸਿੰਘ ਬਹਾਦਰ
ਜਿਸ ਨੇ ਆਪਣੇ ਗੁਪਤ ਰੂਪ ਦੀ ਓੜ ਲਈ ਚਾਦਰ


Namdhari Elibrary NamdhariElibrary@gmail.com

ਕਹਿਣ ਦਾ ਭਾਵ ਹੈ ਕਿ ਇਹੋ ਰੇਲਗੱਡੀ ਸ਼ਾਇਦ ਆਪਣੇ ਆਪ ਨੂੰ ਮਿਲੇ ਸਰਾਪ ਦੀ ਭੁੱਲ ਬਖਸ਼ਾਉਂਦੀ ਹੋਈ ਦਰਬਾਰਾ ਸਿੰਘ ਗਰੇਵਾਲ ਨੂੰ ਸਤਿਗੁਰਾਂ ਦੇ ਦਰਸ਼ਨ ਕਰਾਉਣ ਹਿੱਤ ਕਲਕੱਤੇ ਤੱਕ ਅਪੜਾਉਂਦੀ ਹੈ।

ਆਪਣੇ ਇਸ ਇਤਿਹਾਸਕ ਦਸਤਾਵੇਜ ਵਿੱਚ ਕਰਤਾਰ ਸਿੰਘ ਪੰਛੀ ਨੇ ਘਟਨਾਵਾਂ ਦੇ ਵਰਣਨ ਸਮੇਂ ਬੜੀ ਸੂਝ ਬੂਝ ਤੋਂ ਕੰਮ ਲਿਆ ਹੈ। ਉਸ ਨੇ ਇਸ ਮਹਾਂ ਕਾਵਿ ਵਿੱਚ ਅਨੇਕਾਂ ਵਿਦਵਾਨਾਂ ਦੇ ਹਵਾਲੇ ਦਿੱਤੇ ਹਨ ਤਾਂਕਿ ਇਸ ਰਚਨਾ ਨੂੰ ਪ੍ਰਮਾਣੀਕ ਦਸਤਾਵੇਜ ਬਣਾਇਆ ਜਾ ਸਕੇ। ਅਜਿਹੇ ਵਿਦਵਾਨਾਂ ਵਿੱਚ ਗਿਆਨੀ ਗਿਆਨ ਸਿੰਘ, ਕਵੀ ਇੰਦਰ ਸਿੰਘ, ਸ਼ੋਭਾ ਰਾਮ, ਕਪੂਰ ਸਿੰਘ, ਵਹਿਮੀ ਜੀ, ਇੰਦਰ ਸਿੰਘ ਚੱਕ੍ਰਵਰਤੀ ਆਦਿ ਸ਼ਾਮਲ ਹਨ। ਇੱਕ ਥਾਂ 'ਗੁਰਬਿਲਾਸ' ਦਾ ਹਵਾਲਾ ਵੀ ਉਪਲਬਧ ਹੈ ਪਰ ਕਿਸੇ ਸੁਣੀ ਸੁਣਾਈ ਗੱਲ ਬਾਰੇ ਕਵੀ ਨੇ 'ਕਹਿੰਦੇ ਹਨ' ਕਿਰਿਆ ਵਾਕੰਸ਼ ਦਾ ਪ੍ਰਯੋਗ ਕੀਤਾ ਹੈ। ਇਉਂ ਕਵੀ ਆਪਣੇ ਅਤਿ ਸਤਿਕਾਰਤ ਸਤਿਗੁਰਾਂ ਦੇ ਜੀਵਨ ਬਿਉਰੇ ਅੰਕਿਤ ਕਰਦਿਆਂ ਆਪ ਕਿਸੇ ਨੁਕਤਾਚੀਨੀ ਦੇ ਦਾਇਰੇ ਵਿੱਚ ਆਉਣ ਤੋਂ ਉਪਰ ਉਠ ਗਿਆ ਹੈ।

ਇਸ ਮਹਾਂ ਕਾਵਿ ਵਿੱਚ ਭਾਵੇਂ ਚਾਰ ਸਤਿਗੁਰਾਂ ਦੀ ਜੀਵਨ ਲੀਲ੍ਹਾ ਦੀ ਹੀ ਚਰਚਾ ਹੈ ਪਰ ਇਸਦਾ ਇਹ ਭਾਵ ਨਹੀਂ ਕਿ ਪੰਜਵੇਂ ਸਤਿਗੁਰ ਜਗਜੀਤ ਸਿੰਘ ਜੀ ਬਾਰੇ ਇਹ ਕਾਵਿ ਚੁੱਪ ਹੈ। ਨਹੀਂ, ਸਗੋਂ ਇਸ ਵਿੱਚ ਤਾਂ ਉਹਨਾਂ ਬਾਰੇ ਅਨੇਕ ਹਵਾਲੇ ਮਿਲਦੇ ਹਨ ਅਤੇ ਮਹਾਂ ਕਾਵਿ ਦੀ ਦ੍ਰਿਸ਼ਟੀ ਤੋਂ ਹੱਥਲਾ ਪਹਿਲਾ ਭਾਗ ਦੂਜੇ (ਫਿਲਹਾਲ ਅਪ੍ਰਕਾਸ਼ਤ) ਭਾਗ ਨਾਲ ਸੰਗਲੀਬਧ ਹੈ। ਇਸ ਮਹਾਂ-ਕਾਵਿ ਨੂੰ 'ਰਾਮ' ਦੀ ਉਡੀਕ ਦਾ ਮਹਾਂ-ਕਾਵਿ ਆਖਿਆ ਜਾ ਸਕਦਾ ਹੈ, ਕਿਉਂ ਜੋ ਪਹਿਲਾਂ ਤਾਂ ਸਤਿਗੁਰ ਬਾਲਕ ਸਿੰਘ ਜੀ ਦਸ਼ਮੇਸ਼ ਪਿਤਾ ਜੀ ਦੀ ਅਮਾਨਤ ਨੂੰ ਸੰਭਾਲਦੇ ਹੋਏ ਸਤਿਗੁਰ ਰਾਮ ਸਿੰਘ ਜੀ ਦੀ ਉਡੀਕ ਵਿੱਚ ਹਨ। ਉਹਨਾਂ ਦੇ ਵਿਛੋੜੇ ਉਪਰੰਤ ਮਹਾਂ ਕਾਵਿ ਵਿੱਚ ਥਾਂ ਪੁਰ ਥਾਂ 'ਰਾਮ' ਦੀ ਉਡੀਕ ਕੀਤੀ ਜਾ ਰਹੀ ਹੈ। ਉਦਾਹਰਣਾਂ ਵੇਖੋ :

ਗੁਰ ਜਗਜੀਤ ਹਮੇਸ਼ਾ ਆਖਣ, ਗੁਰੂ ਰਾਮ ਸਿੰਘ ਆਉਣਾ।
ਇਹ ਤਾਂ ਬਚਨ ਅਟੱਲ ਤੇ ਪੂਰਾ, ਨਾ ਔਧਾ ਨਾ ਪੌਣਾ।

ਪੰਛੀ ਜੀ ਦੀ ਇਹੋ ਬੇਨਤੀ ਹੈ :

ਪੰਛੀ ਦੀ ਅਰਜੋਈ ਡੰਡਵਤ, ਆਵੇ ਰਾਮ ਪਿਆਰੇ।
ਸਾਰੇ ਜੱਗ ਵਿੱਚ ਚਾਨਣ ਹੋਵੇ, ਜਾਗਣ ਭਾਗ ਹਮਾਰੇ।

ਸਤਿਗੁਰ ਪ੍ਰਤਾਪ ਸਿੰਘ ਜੀ ਨੇ :

ਚੰਡੀ ਵਾਰ ਦੇ ਪਾਠ ਸਵਾ ਲੱਖ, ਦੋ ਵਾਰੀ ਕਰਵਾਏ।
ਤਾਂ ਜੋ ਸਤਿਗੁਰ ਰਾਮ ਸਿੰਘ ਜੀ, ਦਰਸ਼ਨ ਦੇਵਣ ਆਏ।

ਇੱਕ ਹੋਰ ਥਾਂ ਲਿਖਿਆ ਹੈ :

ਚੀਨੀ ਵਾਲੇ ਰਾਮ ਸਿੰਘ ਦੀਆਂ ਕਰੀਏ ਸਦਾ ਉਡੀਕਾਂ।

ਇਸ ਮਹਾਂ-ਕਾਵਿ ਦਾ ਅੰਤਿਮ ਭਾਗ ਜਿਸਨੂੰ ਅੰਮ੍ਰਿਤ ਬਚਨ ਸਿਰਲੇਖ ਦਿੱਤਾ ਗਿਆ ਹੈ। ਸੰਭਵ ਹੈ ਇਹ ਪੰਡਤ ਗੋਪਾਲ ਸਿੰਘ ਵਲੋਂ ਸੁਝਾਈ 'ਰਾਮਕਾਰ' ਵਿੱਚ ਹੀ ਸ਼ਾਮਲ ਹੋਵੇ। ਇਹਨਾਂ ਅੰਮ੍ਰਿਤ ਬਚਨਾਂ ਵਿੱਚ ਕਵੀ ਅਧਿਆਤਮਵਾਦੀ ਹੋਣ ਦੇ ਨਾਲ ਨਾਲ ਦਾਰਸ਼ਨਿਕਤਾ ਵੱਲ ਵੀ ਵੱਧ ਰਿਹਾ ਪ੍ਰਤੀਤ ਹੁੰਦਾ ਹੈ। ਇਹ ਸਾਰੇ ਬਚਨ ਸਮੁੱਚੀ ਮਾਨਵਤਾ ਨੂੰ ਸੰਬੋਧਤ ਹਨ, ਪਰ ਵਿਸ਼ੇਸ਼ ਕਰਕੇ ਇਹ ਨਾਮਧਾਰੀ ਪਰਵਾਰ ਵੱਲ ਸੇਧਿਤ ਹਨ। ਪ੍ਰਮਾਣ ਵੇਖੋ :

ਦੂਜਿਆਂ ਖਾਤਰ ਜਿਹੜਾ ਬੰਦਾ ਇੰਜ ਵਿਚਾਰ ਨਹੀਂ ਰੱਖਦਾ।
ਉਹ, ਸਾਡੇ ਵਿਦਿਆਲੇ ਦਾ, ਵਿਦਿਆਰਥੀ ਹੋ ਨਹੀਂ ਸਕਦਾ।
(ਪੰਨਾ 203)

ਅਜਿਹਾ ਪ੍ਰਤੀਤ ਹੁੰਦਾ ਹੈ ਕਿ ਸਤਿਗੁਰਾਂ ਅਤੇ ਨਾਮਧਾਰੀ ਸੰਗਤ ਵਿੱਚ ਵਿਚਰਦਿਆਂ ਇਹ ਅੰਮ੍ਰਿਤ ਬਚਨ ਕਵੀ ਨੂੰ ਸਹਿਜ ਸੁਭਾ ਹੀ ਪ੍ਰਾਪਤ ਹੋ ਗਏ ਹਨ ਜੋ ਕਿ ਸਮੁੱਚੀ ਮਾਨਵਤਾ ਦੇ ਭਲੇ ਹਿੱਤ ਕਾਵਿ-ਮਾਲਾ ਵਿੱਚ ਪਰੋ ਕੇ ਪੇਸ਼ ਕਰ ਰਿਹਾ ਹੈ। ਇਹਨਾਂ ਬਚਨਾਂ ਵਿੱਚ ਨਾਮ ਸਿਮਰਨ, ਸਰੀਰ, ਗਊਆਂ, ਅਨਾਜ, ਸੰਗੀਤ, ਬਚਪਨ, ਅਮਨ, ਸਬਰ, ਸਿਦਕ, ਵਿਹਾਰ, ਗੁਰੂ, ਸਵੈ ਵਿਸ਼ਵਾਸ ਆਦਿ ਦੇ ਮਹੱਤਵ ਨੂੰ ਦਰਸਾਇਆ ਗਿਆ ਹੈ। ਇਹਨਾਂ ਵਿੱਚ ਜੀਵਨ ਜਾਚ ਲਈ ਅਨੇਕਾਂ ਨੀਤੀ ਬਚਨ ਵੀ ਸ਼ਾਮਲ ਹਨ। ਪਰ ਸਵਾਲਾਂ ਦਾ ਸਵਾਲ ਇਹ ਹੈ ਕਿ ਕੀ ਇਹਨਾਂ ਅੰਮ੍ਰਿਤ ਬਚਨਾਂ ਨੂੰ ਇਸ ਮਹਾਂ ਕਾਵਿ ਦਾ ਅੰਗ ਮੰਨਿਆ ਜਾਵੇ ਜਾਂ ਨਾ ਕਿਉਂਕਿ ਇਹਨਾਂ ਨੂੰ ਸੁਤੰਤਰ ਰਚਨਾ ਵਜੋਂ ਵੀ ਪੜ੍ਹਿਆ ਜਾ ਸਕਦਾ ਹੈ। ਮਹਾਂ-ਕਾਵਿ ਤਾਂ ਬਿਰਤਾਂਤਕ ਰਚਨਾ ਹੁੰਦੀ ਹੈ, ਜਦੋਂ ਕਿ ਇਹਨਾਂ ਦਾ ਸਰੂਪ ਬਿਰਤਾਂਤਕ ਨਹੀਂ ਹੈ। ਪਹਿਲੇ ਚਾਰ ਸਰਗਾਂ ਵਾਂਗ ਇਹਨਾਂ ਵਿੱਚ ਕਥਾ ਪਰਵਾਹ ਨਹੀਂ। ਫਿਰ ਕੀ ਇਹਨਾਂ ਨੂੰ ਇਸ ਮਹਾਂ-ਕਾਵਿ ਦੇ ਮਹਾਤਮ ਵਜੋਂ ਚਿਤਵਿਆ ਜਾਵੇ ? ਮਹਾਂ-ਕਾਵਿ ਦਾ ਇਹ ਭਾਗ ਸੱਚਮੁੱਚ ਪਰੰਪਰਾ ਤੋਂ ਪਰਾਹਨ ਹੈ, ਪਰ ਇਸ ਪ੍ਰਕਰਣ ਵਿੱਚ ਕਵੀ ਦੀ ਕਲਾ ਅਤਿ-ਪ੍ਰਸ਼ੰਸਾ ਦੀ ਹੱਕਦਾਰ ਹੈ।

ਬਿਰਤਾਂਤਕਾਰ ਪਾਸ ਘਟਨਾਵਾਂ ਦੇ ਅਵਲੋਕਨ ਲਈ ਦੋ ਹੀ ਦ੍ਰਿਸ਼ਟੀਆਂ ਹੁੰਦੀਆਂ ਹਨ – ਵਸਤੂਪਰਕ ਦ੍ਰਿਸ਼ਟੀ ਜਾਂ ਆਤਮ ਪਰਕ ਦ੍ਰਿਸ਼ਟੀ। 'ਸਤਿਗੁਰ ਲੀਲ੍ਹਾ' ਦਾ ਰਚੈਤਾ ਪੰਛੀ ਨਾਮਧਾਰੀ ਸੰਗਤ ਦਾ ਇੱਕ ਅਟੁੱਟ ਅੰਗ ਹੈ। ਇਸ ਲਈ ਨਾਮਧਾਰੀ ਇਤਿਹਾਸ ਦੀਆਂ ਘਟਨਾਵਾਂ ਦੇ ਵਿਸ਼ਲੇਸ਼ਣ ਸਮੇਂ ਉਸ ਨੇ ਆਤਮ ਪਰਕ ਦ੍ਰਿਸ਼ਟੀ ਦਾ ਪ੍ਰਯੋਗ ਕੀਤਾ ਹੈ ਜਦੋਂ ਕਿ ਵਸਤੂ ਪਰਕ ਦ੍ਰਿਸ਼ਟੀ ਦਾ ਇਸ ਮਹਾਂ-ਕਾਵਿ ਵਿੱਚ ਅਭਾਵ ਹੈ। ਅਨੇਕਾਂ ਗੁੰਝਲਦਾਰ ਪ੍ਰਸਥਿਤੀਆਂ ਦੇ ਬਿਰਤਾਂਤ ਆਤਮ ਪਰਕ ਦ੍ਰਿਸ਼ਟੀ ਨਾਲ ਕਰਨ ਵਿੱਚ ਕਵੀ ਸਫਲ ਆਖਿਆ ਜਾ ਸਕਦਾ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਨਾਮਧਾਰੀ ਇਤਿਹਾਸ ਪੰਛੀ ਦੇ ਮਾਧਿਅਮ ਰਾਹੀਂ ਆਪਣੀ ਕਥਾ ਆਪ ਕਹਿ ਰਿਹਾ ਹੋਵੇ।

ਸਾਰੰਸ਼ ਰੂਪ ਵਿੱਚ ਆਖਿਆ ਜਾ ਸਕਦਾ ਹੈ ਕਿ ਕਰਤਾਰ ਸਿੰਘ ਪੰਛੀ ਆਪਣੇ ਕਾਵਿ ਅਭਿਆਸ ਦੁਆਰਾ ਮਹਾਂ-ਕਾਵਿ ਦੇ ਸਰੂਪ ਅਨੁਸਾਰ ਅਧਿਆਤਮਕ ਵਾਤਾਵਰਨ ਸਿਰਜਨ ਵਿੱਚ ਸਿੱਧ ਹਸਤ ਹੈ। ਇਸ ਵਿੱਚ ਸਾਰੇ ਨਾਮਧਾਰੀ ਸਤਿਗੁਰਾਂ ਦੀ ਮਹਿਮਾ ਗਾਈ ਗਈ ਹੈ। ਸ਼ੁੱਧ ਆਹਾਰ, ਸ਼ੁੱਧ ਵਿਚਾਰ ਅਤੇ ਸ਼ੁੱਧ ਆਚਾਰ ਸਹਿਤ ਇਸ ਮਹਾਂ-ਕਾਵਿ ਦਾ ਅਧਿਐਨ ਕਰਨ ਵਾਲੇ ਆਸਤਿਕਾਂ ਲਈ ਇਹ ਸੰਪਟ-ਪਾਠ ਦੇ ਫਲਾਂ ਨਾਲ ਮਾਲੋ ਮਾਲ ਰਚਨਾ ਹੈ। ਇਸ ਮਹਾਂ-ਕਾਵਿ ਤੇ ਕਿਉਂ? ਕੀ? ਕਿੱਦਾਂ? ਦੇ ਪ੍ਰਸ਼ਨ ਕਰਨਾ ਇਸਦੀ ਪ੍ਰਕ੍ਰਿਤੀ ਦੇ ਨਾਲ ਅਨਿਆਂ ਹੋਵੇਗਾ।


Namdhari-Elibrary NamdhariElibrary@gmail.com

# ਬਾਬਾ ਫ਼ਰੀਦ ਬਾਰੇ ਭੁਲੇਖਿਆਂ ਦਾ ਅੰਤ

## ਪ੍ਰੋ. ਪ੍ਰੀਤਮ ਸਿੰਘ ਦੀ ਨਵੀਂ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ ਫ਼ਰੀਦ ਦੀ ਭਾਲ' ਵਿੱਚ ਕਈ ਅਹਿਮ ਖੁਲਾਸੇ

ਉਘੇ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਦੀ ਨਵ-ਪ੍ਰਕਾਸ਼ਿਤ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਸ਼ੇਖ ਫ਼ਰੀਦ ਦੀ ਭਾਲ' ਉਨ੍ਹਾਂ ਦੀ 60 ਸਾਲਾਂ ਦੀ ਲਗਾਤਾਰ ਕੀਤੀ ਖੋਜ ਦਾ ਨਿਚੋੜ ਹੈ, ਜਿਸ ਵਿੱਚ ਇਸ ਸਵਾਲ ਦਾ ਭੋਗ ਪਾ ਦਿੱਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ 'ਸ਼ੇਖ ਫ਼ਰੀਦ' ਦੀ ਬਾਣੀ ਕਿਸ ਬਜ਼ੁਰਗ ਦੀ ਹੈ ਅਤੇ ਇਹ ਵੀ ਗੱਲ ਸਥਾਪਿਤ ਕੀਤੀ ਹੈ ਕਿ ਪੰਜਾਬੀ ਭਾਸ਼ਾ ਸੱਤ ਸੌ ਸਾਲਾਂ ਤੋਂ ਵੀ ਵੱਧ ਪੁਰਾਣੀ ਭਾਸ਼ਾ ਹੈ। ਪ੍ਰੋ. ਪ੍ਰੀਤਮ ਸਿੰਘ ਨੇ ਇਸ ਪੁਸਤਕ ਵਿੱਚ ਯੂਰਪੀ ਅਤੇ ਭਾਰਤੀ ਵਿਦਵਾਨਾਂ ਵਲੋਂ ਕੀਤੀ ਗਈ ਖੋਜ ਨੂੰ ਵੀ ਚੁਣੌਤੀ ਦਿੱਤੀ ਹੈ, ਜਿਹੜੇ ਇਹ ਕਹਿੰਦੇ ਹਨ ਕਿ ਬਾਬਾ ਫ਼ਰੀਦ ਦੀ ਬਾਣੀ ਦੇ ਲੇਖਕ ਅਸਲ ਵਿੱਚ ਸ਼ੇਖ ਬ੍ਰਹਮ (ਇਬਰਾਹਿਮ) ਹਨ। ਇਹ ਦੂਜੇ ਫ਼ਰੀਦ ਸਨ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੋ ਵਾਰ ਮਿਲੇ ਸਨ। ਵਿਦਵਾਨ ਨੇ ਇਸ ਪੁਸਤਕ ਵਿੱਚ ਇਹ ਸਿੱਟਾ ਕੱਢਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਅਰਜਨ ਦੇਵ ਜੀ ਵਲੋਂ ਬਾਬਾ ਫ਼ਰੀਦ ਦੇ ਸ਼ਲੋਕ ਉਨ੍ਹਾਂ ਦੀ ਮੌਤ ਤੋਂ 333 ਸਾਲ ਬਾਅਦ ਸ਼ਾਮਲ ਕੀਤੇ ਸਨ ਅਤੇ ਬਾਬਾ ਫ਼ਰੀਦ ਹੀ ਪੰਜਾਬੀ ਭਾਸ਼ਾ ਦਾ ਮੋਢੀ ਸੀ। ਪੁਸਤਕ ਵਿੱਚ ਬਾਬਾ ਫ਼ਰੀਦ ਸ਼ਕਰਗੰਜ ਬਾਰੇ ਪਾਏ ਗਏ ਅਨੇਕਾਂ ਭੁਲੇਖਿਆਂ ਨੂੰ ਸੋਧਿਆ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਬਾਬਾ ਜੀ ਦਾ ਜੀਵਨ 'ਫ਼ਵਾਇਦੁਲ-ਫ਼ੁਆਦ, ਖ਼ੈਰੁਲ ਮਜਾਲਿਸ' ਤੇ 'ਸਿਅਰੁਲ-ਔਲੀਆ' ਵਰਗੀਆਂ ਪ੍ਰਮਾਣਿਕ ਫ਼ਾਰਸੀ ਕਿਤਾਬਾਂ ਦੇ ਆਧਾਰ ਉਤੇ ਉਸਾਰਿਆ ਗਿਆ ਹੈ। ਪ੍ਰੋਫੈਸਰ ਪ੍ਰੀਤਮ ਸਿੰਘ ਵਲੋਂ ਤਿਆਰ ਕੀਤੀ ਇਹ ਖੋਜ ਪੁਸਤਕ 368 ਸਫ਼ਿਆਂ ਦੀ ਹੈ, ਜਿਹੜੀ ਸਿੰਘ ਬ੍ਰਦਰਜ਼ ਵਲੋਂ ਛਾਪੀ ਗਈ ਹੈ। ਇਸ ਵਿੱਚ ਇਹ ਸਪੱਸ਼ਟ ਕਿਹਾ ਗਿਆ ਹੈ ਕਿ ਬਾਬਾ ਸ਼ੇਖ ਫ਼ਰੀਦ ਸ਼ਕਰਗੰਜ ਹੀ ਅਸਲ ਵਿੱਚ ਪੰਜਾਬੀ ਸਾਹਿਤ, ਆਧੁਨਿਕ ਪੰਜਾਬੀ ਸਭਿਆਚਾਰ ਅਤੇ ਪੰਜਾਬੀਅਤ ਦੇ ਸੰਕਲਪ ਦਾ ਮੋਢੀ ਸੀ। ਇਸ ਨਾਲ ਇਹ ਗੱਲ ਸਥਾਪਿਤ ਹੁੰਦੀ ਹੈ ਕਿ ਪੰਜਾਬੀ ਜ਼ੁਬਾਨ ਸੱਤ ਸਦੀਆਂ ਪੁਰਾਣੀ ਹੈ। ਭਾਰਤ, ਪਾਕਿਸਤਾਨ, ਇੰਗਲਿਸਤਾਨ ਅਤੇ ਅਮਰੀਕਾ ਦੇ ਚੋਟੀ ਦੇ ਵਿਦਵਾਨਾਂ ਨਾਲ ਵਿਚਾਰ ਵਟਾਂਦਰੇ ਅਤੇ ਦੁਰਲੱਭ ਛਪੇ ਹੋਏ ਫ਼ਾਰਸੀ ਗ੍ਰੰਥਾਂ ਅਤੇ ਹੱਥ-ਲਿਖਤਾਂ ਅਤੇ ਪੰਜਾਬੀ ਦੇ ਖਰੜਿਆਂ ਵਿਚੋਂ ਪ੍ਰਾਪਤ ਕੀਤੇ ਗਿਆਨ ਨੇ ਇਸ ਪੁਸਤਕ ਨੂੰ ਬਾਬਾ ਫ਼ਰੀਦ ਦਾ ਮਹਾਨ ਕੋਸ਼ ਬਣਾ ਦਿੱਤਾ ਹੈ। ਬਾਬਾ ਫ਼ਰੀਦ ਜੀ ਦੇ ਪਾਕ ਪਟਨ ਵਾਲੇ ਮਜ਼ਾਰ ਦੇ ਚਿੱਤਰਾਂ ਤੇ 14ਵੀਂ ਸਦੀ ਦੇ ਫ਼ਾਰਸੀ ਗ੍ਰੰਥਾਂ ਵਿਚੋਂ ਉਨ੍ਹਾਂ ਦੇ ਨਵੇਂ ਲੱਭੇ ਸ਼ਲੋਕਾਂ ਨੇ, ਜਿਨ੍ਹਾਂ ਵਿਚੋਂ ਇੱਕ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਹੈ, ਇਸ ਕਿਤਾਬ ਦਾ ਸਾਹਿਤਕ ਮੁੱਲ ਕਈ ਗੁਣਾ ਵਧਾ ਦਿੱਤਾ ਹੈ। ਇਹ ਪਹਿਲੀ ਵਾਰ ਹੈ ਕਿ ਵਿਦਵਾਨ ਨੇ ਇਸ ਕਿਤਾਬ ਰਾਹੀਂ ਲੇਖਕ ਦੇ ਹੱਥ ਲਿਖਤਾਂ ਦੇ ਨਿੱਜੀ ਭੰਡਾਰ ਵਿਚੋਂ ਬਾਬਾ ਫ਼ਰੀਦ ਜੀ ਨਾਲ ਸੰਬੰਧਤ ਪੁਰਾਤਨ ਗੱਦ-ਰਚਨਾਵਾਂ ਦੇ ਦਰਸ਼ਨ ਪਹਿਲੀ ਵਾਰ ਕਰਵਾਏ ਹਨ। ਪ੍ਰੋ. ਪ੍ਰੀਤਮ ਸਿੰਘ ਜੋ ਕਿ 1981 ਵਿੱਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਵਿਚੋਂ ਮੁੱਖੀ ਵਜੋਂ ਸੇਵਾਮੁਕਤ ਹੋਏ ਸਨ, ਨੇ 1950 ਵਿੱਚ ਬਾਬਾ ਫ਼ਰੀਦ ਬਾਰੇ ਆਪਣੇ ਖੋਜ ਕਾਰਜ ਸ਼ੁਰੂ ਕੀਤੇ ਸਨ। ਉਸ ਵੇਲੇ ਉਹ ਪਟਿਆਲਾ ਦੇ ਮਹਿੰਦਰਾ ਕਾਲਜ ਵਿੱਚ ਪੜ੍ਹਾਉਂਦੇ ਸਨ। ਉਨ੍ਹਾਂ ਦਾ ਕਹਿਣਾ ਹੈ ਕਿ ਡਾ. ਮੋਹਨ ਸਿੰਘ ਦੀਵਾਨਾ ਦੀ 1933 ਵਿੱਚ ਛਪੀ ਪੰਜਾਬੀ ਸਾਹਿਤ ਦਾ ਇਤਿਹਾਸ ਪੁਸਤਕ ਤੋਂ ਉਨ੍ਹਾਂ ਨੂੰ ਖੋਜ ਕਾਰਜ ਦੀ ਪ੍ਰੇਰਨਾ ਮਿਲੀ ਸੀ। ਡਾਕਟਰ ਦੀਵਾਨਾ ਨੇ ਆਪਣੇ ਡੀ. ਲਿਟ ਦੇ ਸੋਧ ਪ੍ਰਬੰਧ ਵਿੱਚ ਇਹ ਦਾਅਵਾ ਕੀਤਾ ਸੀ ਕਿ ਪਾਕ ਪਟਨ ਵਿੱਚ ਜੰਮੇ ਬਾਬਾ ਫ਼ਰੀਦ ਹੀ ਪੰਜਾਬੀ ਭਾਸ਼ਾ ਦੇ ਅਸਲ ਮੋਢੀ ਸਨ, ਜਿਨ੍ਹਾਂ ਦੇ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ।

# ਦਿੱਲੀ ਯੂਨੀਵਰਸਿਟੀ ਪੰਜਾਬੀ ਵਿਭਾਗ ਨੇ ਅੰਤਰ-ਰਾਸ਼ਟਰੀ ਮਾਤ-ਭਾਸ਼ਾ ਦਿਵਸ ਮਨਾਇਆ

## ਪਾਕਿਸਤਾਨ ਤੋਂ ਆਏ ਪੰਜਾਬੀ-ਉਰਦੂ ਸ਼ਾਇਰਾਂ ਨੇ ਰੰਗ ਬੰਨਿਆ

ਦਿੱਲੀ ਯੂਨੀਵਰਸਿਟੀ ਦੇ ਪੰਜਾਬੀ ਵਿਭਾਗ ਨੇ ਅਕਾਦਮਕ ਕਾਰਜਾਂ ਦੇ ਨਾਲ-ਨਾਲ ਸਾਹਿਤਕ-ਸਭਿਆਚਾਰਕ ਸਮਾਗਮਾਂ ਦੀ ਝੜੀ ਹੀ ਲਾ ਦਿੱਤੀ। ਵਿਭਾਗ ਦੇ ਮੁੱਖੀ ਪ੍ਰੋ. ਕੁਲਜੀਤ ਸ਼ੈਲੀ ਹੁਰਾਂ ਨੇ ਵਿਭਾਗ ਵਲੋਂ ਅੰਤਰ-ਰਾਸ਼ਟਰੀ ਮਾਤ-ਭਾਸ਼ਾ ਦਿਵਸ ਮਨਾਉਂਦਿਆਂ ਕਿਹਾ ਕਿ ਹਿੰਦ-ਪਾਕ ਵੰਡ ਨੇ ਸਰਹੱਦਾਂ ਬਣਾ ਕੇ ਸਿਆਸੀ ਲਕੀਰਾਂ ਤਾਂ ਪਾਈਆਂ ਹਨ ਪਰ ਸਿਆਸਤ ਪੰਜਾਬੀਆਂ ਦੇ ਮਨਾਂ ਉਪਰ ਲਕੀਰਾਂ ਨਹੀਂ ਪਾ ਸਕੀ। ਆਪਣੇ ਭਾਵੁਕ ਅੰਦਾਜ਼ ਵਿੱਚ ਉਨ੍ਹਾਂ ਨੇ ਹਿੰਦ-ਪਾਕ ਵੰਡ ਤੋਂ ਪਹਿਲਾਂ ਦੀਆਂ ਯਾਦਾਂ ਤਾਜ਼ਾ ਕੀਤੀਆਂ ਅਤੇ ਸਾਰਕ ਕਾਨਫਰੰਸ ਵਿੱਚ ਸ਼ਾਮਲ ਹੋਣ ਆਏ ਪੰਜਾਬੀ-ਉਰਦੂ ਸ਼ਾਇਰਾਂ ਦਾ ਫੁੱਲਾਂ ਦੇ ਗੁਲਦਸਤਿਆਂ ਤੇ ਸ਼ਾਲਾਂ ਭੇਟ ਕਰਕੇ ਸਨਮਾਨ ਕੀਤਾ। ਵਿਭਾਗ ਦੇ ਸੀਨੀਅਰ ਅਧਿਆਪਕ ਤੇ ਉਘੇ ਸਾਹਿਤ-ਚਿੰਤਕ ਡਾ. ਮਨਜੀਤ ਸਿੰਘ ਹੁਰਾਂ ਨੇ ਵਿਭਾਗ ਦੀਆਂ ਗਤੀਵਿਧੀਆਂ ਉਪਰ ਰੋਸ਼ਨੀ ਪਾਈ ਅਤੇ ਪਾਕਿਸਤਾਨ ਤੋਂ ਆਏ ਅਦੀਬਾਂ : ਇਕਰਾਮ ਬਸਰਾ (ਲਾਹੌਰ), ਜਨਾਬ ਸਲੀਮ ਪਾਸ਼ਾ (ਇਸਲਾਮਾਬਾਦ) ਤੇ ਜਨਾਬ ਹਸਨ ਅੱਬਾਸੀ (ਲਾਹੌਰ) ਦੀ ਸ਼ਾਨ ਵਿੱਚ ਬਹੁਤ ਹੀ ਅਰਥ ਭਰਪੂਰ ਸ਼ਬਦ ਕਹੇ। ਮਹਿਫਲ ਦੀ ਪ੍ਰਧਾਨਗੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਅਧਿਆਪਕ ਤੇ ਪਾਕਿਸਤਾਨੀ ਪੰਜਾਬੀ ਸਾਹਿਤ-ਚਿੰਤਕ ਡਾ. ਜਤਿੰਦਰ ਜੌਲੀ ਹੁਰਾਂ ਕੀਤੀ। ਡਾ. ਜੌਲੀ ਨੇ ਸਭ ਮਹਿਮਾਨਾਂ ਦਾ ਤੁਆਰਫ਼ ਕਰਵਾਇਆ ਅਤੇ ਇੱਕ ਨਜ਼ਮ ਵੀ ਕਹੀ। ਪਾਕਿਸਤਾਨੀ ਅਦੀਬਾਂ ਨੇ ਆਪਣੀਆਂ ਉਰਦੂ-ਪੰਜਾਬੀ ਨਜ਼ਮਾਂ ਸੁਣਾ ਕੇ ਸਭ ਨੂੰ ਮੰਤਰ ਮੁਗਧ ਕੀਤਾ ਅਤੇ ਖ਼ੂਬ ਵਾਹ-ਵਾਹ ਖੱਟੀ। ਇਸ ਮੌਕੇ ਤੇ ਡਾ. ਅੰਮੀਆ ਕੁੰਵਰ, ਡਾ. ਕੁਲਦੀਪ ਕੌਰ ਪਾਹਵਾ, ਡਾ. ਕੁਲਵੀਰ ਗੋਜਰਾ, ਡਾ. ਮਨਜੀਤ ਸਿੰਘ, ਪ੍ਰੋ. ਕੁਲਜੀਤ ਸ਼ੈਲੀ ਤੇ ਵਿਦਿਆਰਥੀਆਂ ਨੇ ਵੀ ਸ਼ਾਇਰੀ ਤੇ ਗਾਇਕੀ ਨਾਲ ਖ਼ੂਬ ਰੌਣਕ ਲਗਾਈ। ਇਉਂ ਅੰਤਰ-ਰਾਸ਼ਟਰੀ ਮਾਤ-ਭਾਸ਼ਾ ਦਿਵਸ ਨੂੰ ਸਮਰਪਿਤ ਇਹ ਸਮਾਗਮ ਸਦੀਵੀਂ ਪ੍ਰਭਾਵ ਛੱਡ ਗਿਆ।



Namdhari Elibrary NamdhariElibrary@gmail.com

# ਸਾਰਥਕ ਅਤੇ ਸਫ਼ਲ ਸਾਹਿਤਕ ਸ਼ਾਮ

ਫਰਵਰੀ 2008 ਦੀ ਪੰਜਾਬੀ ਸਾਹਿਤ ਸਭਾ ਦੀ ਸਾਹਿਤਕ ਇੱਕਤ੍ਰਤਾ ਇੱਕ ਸਾਰਥਕ ਮਹਿਫ਼ਲ ਦੇ ਰੂਪ ਵਿੱਚ ਨਿਖਰੀ। ਸਟੇਜ ਕਾਰਜ ਸੰਭਾਲਦਿਆਂ ਸਭਾ ਦੇ ਡਾਇਰੈਕਟਰ ਡਾ. ਕਰਨਜੀਤ ਸਿੰਘ ਨੇ ਸੋਗਮਈ ਖ਼ਬਰ ਦਿੱਤੀ ਕਿ ਪੰਜਾਬੀ ਦੇ ਪ੍ਰਸਿੱਧ ਸ਼ਾਇਰ, ਸਟੇਜੀ ਸ਼ਾਇਰੀ ਵਿੱਚ ਭਰਪੂਰ ਯੋਗਦਾਨ ਪਾਉਣ ਵਾਲੇ ਪ੍ਰੀਤਮ ਸਿੰਘ ਕਾਸਦ ਸਦੀਵੀ ਵਿਛੋੜਾ ਦੇ ਗਏ ਹਨ। ਕਾਸਦ ਜੀ ਨੂੰ ਮੋਨ ਖੜ੍ਹੇ ਹੋ ਕੇ ਸ਼ਰਧਾਂਜਲੀ ਭੇਟ ਕੀਤੀ ਗਈ।

ਪੰਜਾਬੀ ਅਕਾਦਮੀ ਦਿੱਲੀ ਦਾ 'ਕੁੱਖ' ਨਾਵਲ ਲਈ ਵਾਰਤਕ ਪੁਰਸਕਾਰ ਪ੍ਰਾਪਤ ਕਰਨ ਵਾਲੇ ਗੁਲਪਕਾਰ ਸ੍ਰੀ ਸੇਖੋਂ ਲੁਧਿਆਣਵੀਂ ਨੂੰ ਸਭਾ ਅਤੇ ਹਾਜ਼ਰ ਸਾਹਿਤਕਾਰਾਂ ਵਲੋਂ ਹਾਰਦਿਕ ਵਧਾਈ ਦਿੱਤੀ ਗਈ। ਗੁਲਪਕਾਰ, ਟਰੈਕਿੰਗ ਪ੍ਰੇਮੀ ਅਤੇ ਇਤਿਹਾਸਕ ਪਿਛੋਕੜ ਨੂੰ ਰੂਪਮਾਨ ਕਰਨ ਵਾਲੇ ਮਨਮੋਹਨ ਬਾਵਾ ਦੀ ਪ੍ਰਧਾਨਗੀ ਹੇਠ ਆਰੰਭ ਹੋਈ ਇੱਕਤ੍ਰਤਾ ਵਿੱਚ ਨਾਮਵਰ ਉਰਦੂ ਕਹਾਣੀਕਾਰ ਸ੍ਰ. ਰਤਨ ਸਿੰਘ ਨੇ ਦਿਲਚਸਪ ਸੰਵਾਦ ਰਾਹੀਂ ਜ਼ਿੰਦਗੀ ਅਤੇ ਮੌਤ ਦੇ ਕਾਲਪਨਿਕ ਪਾਤਰਾਂ ਰਾਹੀਂ 'ਉਡੀਕ' ਸਿਰਲੇਖ ਦੀ ਕਹਾਣੀ ਪੇਸ਼ ਕੀਤੀ। ਡਾ. ਜਸਵਿੰਦਰ ਕੌਰ ਬਿੰਦਰਾ ਵਲੋਂ ਸਮਾਜਕ ਸੰਬੰਧਾਂ ਨਾਲ ਜੁੜੀਆਂ ਤਿੰਨ ਮਿੰਨੀ ਕਹਾਣੀਆਂ ਪੇਸ਼ ਕੀਤੀਆਂ ਗਈਆਂ। ਸਿਪਾਹੀ ਸਨ-ਮੰਦਰ, ਰਿਸ਼ਤੇਦਾਰੀ ਅਤੇ ਅਨੋਖਾ ਸ਼ੀਸ਼ਾ। ਸ੍ਰੀਮਤੀ ਪਰਸਿਸ ਸਿੰਘ ਨੇ ਤਿੰਨ ਗੀਤ ਪੇਸ਼ ਕੀਤੇ - ਇਕੱਲਤਾ ਦਾ ਜੀਵਨ, ਤੈਨੂੰ ਯਾਦ ਕਿਵੇਂ ਕਰਾਂ ਅਤੇ ਬਦਲਦੇ ਰੰਗ।

ਵਿਚਾਰ ਚਰਚਾ ਆਰੰਭ ਹੋਈ ਤਾਂ ਪ੍ਰਸਿੱਧ ਵਿਦਵਾਨ ਸ਼ਾਂਤੀ ਦੇਵ ਨੇ ਕਿਹਾ ਕਿ ਮੁਦੱਤ ਪਿਛੋਂ ਉਚੇ ਪੱਧਰ ਦੀ ਕਹਾਣੀ ਰਤਨ ਸਿੰਘ ਪਾਸੋਂ ਸੁਣੀ ਹੈ, ਜਿਸ ਵਿੱਚ ਸੰਵਾਦ ਦੀ ਵਿਧੀ ਨਾਲ ਮਰਦ ਅਤੇ ਇਸਤਰੀ ਦੀ ਮਾਨਸਿਕ ਅਵਸਥਾ ਦੀਆਂ ਕਈ ਪਰਤਾਂ ਦਰਸਾਈਆਂ ਹਨ। ਡਾ. ਬਿੰਦਰਾ ਦੀਆਂ ਕਹਾਣੀਆਂ ਵਿਸ਼ੇ ਵਜੋਂ ਵੱਖਰੇ ਅੰਦਾਜ਼ ਦੀਆਂ ਲਖਾਇਕ ਹਨ। ਪਰਸਿਸ ਸਿੰਘ ਦੀ ਕਾਵਿ ਕਲਾ ਮੰਗ ਕਰਦੀ ਹੈ ਕਿ ਆਧੁਨਿਕ ਕਾਵਿ ਰਚਨਾਵਾਂ ਦਾ ਅਧਿਐਨ ਕਰੇ।

ਡਾ. ਚਰਨਦਾਸ ਸਿੱਧੂ ਨੇ ਰਤਨ ਸਿੰਘ ਦੀ ਕਹਾਣੀ ਨੂੰ ਯਥਾਰਥ ਅਤੇ ਕਲਪਨਾ ਦੇ ਸੁਮੇਲ ਦੀ ਵਿਧੀ ਨਾਲ ਲਿਖੀ ਕਾਮਯਾਬ ਰਚਨਾ ਆਖ ਕੇ ਸ਼ਲਾਘਾ ਕੀਤੀ। ਉਹਨਾਂ ਕਿਹਾ ਕਿ ਪਰਸਿਸ ਨੇ ਗੀਤ ਲਿਖੇ ਹਨ ਪਰ ਹੰਝੂਆਂ ਵਿਚੋਂ ਨਿਕਲੇ ਨਹੀਂ।

ਡਾ. ਮਨਜੀਤ ਸਿੰਘ ਨੇ ਰਤਨ ਸਿੰਘ ਦੀ ਕਹਾਣੀ 'ਉਡੀਕ' ਨੂੰ ਮਿੱਥ ਆਧਾਰਤ ਕਿਹਾ ਅਤੇ ਇਹ ਵੀ ਕਿ ਕੁੱਝ ਨਵਾਂ ਨਹੀਂ ਕਹਿ ਸਕੀ। ਬਿੰਦਰਾ ਦੀਆਂ ਮਿੰਨੀ ਕਹਾਣੀਆਂ ਵਿੱਚ ਚਮਤਕਾਰ ਦੇ ਅੰਸ਼ ਦੀ ਘਾਟ ਦੱਸੀ। ਪਰਸਿਸ ਦੇ ਗੀਤ ਤਨਹਾਈ ਤੱਕ ਮਹਿਦੂਦ ਹੋ ਗਈਆਂ Solidity ਦਾ ਰੰਗ ਨਹੀਂ ਪਕੜ ਸਕੇ।

ਅਕਸ ਦੇ ਸੰਪਾਦਕ ਅਮਰਜੀਤ ਸਿੰਘ ਨੇ ਸਫਲ ਕਹਾਣੀ ਪੇਸ਼ ਕਰਨ ਲਈ ਰਤਨ ਸਿੰਘ ਦੀ ਪ੍ਰਸ਼ੰਸਾ ਕੀਤੀ। ਉਨ੍ਹਾਂ ਕਿਹਾ ਡਾ. ਬਿੰਦਰਾ ਅੱਛੀ ਆਲੋਚਕ ਹੈ ਪਰ ਕਹਾਣੀਕਾਰ ਵਜੋਂ ਅਸਫਲ ਰਹੀ ਹੈ।

ਪ੍ਰੋ. ਰਣਜੀਤ ਸਿੰਘ ਨੇ ਕਹਾਣੀ ਦੀ ਫੈਂਟੇਸੀ ਪਸੰਦ ਕੀਤੀ। ਰਤਨ ਸਿੰਘ ਦੀ ਕਹਾਣੀ ਦੀ ਖ਼ੂਬੀ ਹੈ ਕਿ ਦਿਲਚਸਪੀ ਨਾਲ ਮਰਦ ਦੀ ਇਸਤਰੀ ਲਈ ਪਿਆਸ ਅਤੇ ਔਰਤ ਦੀ ਮਰਦ ਲਈ ਭੁੱਖ ਨੂੰ ਮਿੱਥ ਰੂਪ ਵਿੱਚ ਰਚਿਆ ਹੈ। ਡਾ. ਬਿੰਦਰਾ ਦੀਆਂ ਮਿੰਨੀ ਕਹਾਣੀਆਂ ਦਾ ਵਿਸ਼ਾ ਠੀਕ ਹੈ ਪਰ ਵਿਧੀ ਸੰਖੇਪ ਕਹਾਣੀ ਦੀ ਹੈ।

ਪ੍ਰਿੰ. ਇਕਬਾਲਦੀਪ ਨੇ ਕਿਹਾ ਕਿ ਨਿੱਕੀ ਕਹਾਣੀ ਵੱਖਰੀ ਵਿਧਾ ਹੈ। ਰਤਨ ਸਿੰਘ ਦੀ ਕਹਾਣੀ ਜੀਵਨ ਅਤੇ ਮੌਤ ਨੂੰ ਨਵੇਂ ਰੰਗ ਰੂਪ ਵਿੱਚ ਚਿਤਰਦੀ ਹੈ। ਪਰਸਿਸ ਦੀਆਂ ਕਵਿਤਾਵਾਂ ਅੱਛੀਆਂ ਹਨ।

ਡਾ. ਕਰਨਜੀਤ ਸਿੰਘ ਨੇ ਕਿਹਾ ਕਿ ਪਰਸਿਸ ਨੇ ਤਰੰਨਮ ਨੂੰ ਤਿਲਾਂਜਲੀ ਦੇ ਕੇ ਕਵਿਤਾਵਾਂ ਪੇਸ਼ ਕੀਤੀਆਂ ਹਨ। ਕਿਤੇ ਕਿਤੇ ਸਕਤਾ ਹੈ। ਰਤਨ ਸਿੰਘ ਦੀ ਕਹਾਣੀ ਦੀ ਖ਼ੂਬੀ ਹੈ ਕਿ ਮੌਤ ਨੂੰ ਭਾਵੇਂ ਕੋਈ ਨਹੀਂ ਮੰਗਦਾ ਪਰ ਏਥੇ ਉਸਦੀ ਉਡੀਕ ਹੈ। ਕਹਾਣੀ ਕਲਪਨਾ ਦੀ ਉਪਜ ਹੈ ਪਰ ਇਸਦਾ ਹਰ ਵੇਰਵਾ ਜੀਵਨ ਦਾ ਯਥਾਰਥ ਪੇਸ਼ ਕਰਦਾ ਹੈ।

ਮਨਮੋਹਨ ਬਾਵਾ ਨੇ ਅੰਤ ਵਿੱਚ ਕਿਹਾ ਕਿ ਇੱਕਤ੍ਰਤਾ ਵਿੱਚ ਰਚਨਾਵਾਂ ਅਤੇ ਆਲੋਚਨਾ ਦੋਵੇਂ ਰਚਨਾਤਮਕ ਪੱਧਰ ਦੀਆਂ ਸਨ, ਰਤਨ ਸਿੰਘ ਦੀ ਕਹਾਣੀ ਬਹੁਤ ਅੱਛੀ ਸੀ। ਬਿੰਦਰਾ ਨੇ ਰਿਸ਼ਤੇ ਬਾਰੇ ਅੱਛੀ ਤਰਕ ਦਿੱਤੀ ਹੈ ਕਿ ਸਕੀਆਂ ਭੈਣਾਂ ਦਾ ਪਿਆਰ ਕਿਵੇਂ ਦਰਾਣੀ ਜਿਠਾਣੀ ਦੇ ਫਰਜ਼ ਵਿੱਚ ਬੱਝ ਜਾਂਦਾ ਹੈ। ਕੁਲ ਮਿਲਾ ਕੇ ਇਹ ਕਹਿ ਸਕਦੇ ਹਾਂ ਕਿ ਇਹ ਸ਼ਾਮ ਸਾਰਥਕ ਅਤੇ ਸਫਲ ਰਹੀ ਹੈ।


First Hotel
Where luxury living comes within reach
Multi Channel TV/Video/Star T.V.
Hot & Cold Water Around the Clock
Luxury Bath Tub in every room
Beside Electronic Telephone
30 Well Decorated Rooms
Individual Air-conditioning
24 Hours Rooms Sevices
2 Channel Music
Offers You :
Connaught Place 3 Kms.
Railway Station 2.5 Kms.
Inter State Bus Terminal 4 Kms.
International Airport 15 Kms.
Laundry & Dry Cleaning
Medical Assistance at Reception
Convenient location Shopping
Tourist Bus Operators
Cinema Halls
10166-67, GURDWARA RAOD, KAROL BAGH, NEW DELHI-110005
Phone : Office : 28756684 Fax : 011-42502848
Reception : 41450081, 28753405, 42502846, 42502847





Namdhari Elibrary NamdhariElibrary@gmail.com

## ਕਾਵਿ-ਪੁਸਤਕ 'ਬਾਬੇ ਨਾਨਕ ਦਾ ਘਰ ਕਿਹੜਾ' ਵਿਧੀਵਤ ਰਿਲੀਜ਼

ਦਿੱਲੀ ਦਾ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਅੱਜਕਲ੍ਹ ਇੱਥੇ ਆਪਣੀਆਂ ਸਾਹਿਤਕ ਸਰਗਰਮੀਆਂ ਕਰਕੇ ਮੂਹਰਲੀ ਕਤਾਰ ਵਿੱਚ ਆ ਖੜ੍ਹਾ ਹੋਇਆ ਹੈ। ਦਿੱਲੀ ਦੇ ਹਰ ਇਲਾਕੇ ਦੇ ਲੋਕਾਂ ਨੂੰ ਮਹੀਨੇ ਦੇ ਆਖਰੀ ਐਤਵਾਰ ਦੀ ਬੜੀ ਬੇਸਬਰੀ ਨਾਲ ਉਡੀਕ ਰਹਿੰਦੀ ਹੈ, ਕਿਉਂਕਿ ਉਸ ਦਿਨ ਲੇਖਕਾਂ, ਬੁੱਧੀਜੀਵੀਆਂ ਤੇ ਹੋਰ ਮਹਾਨ ਸਖਸ਼ੀਅਤਾਂ ਦਾ ਮੇਲ ਮਿਲਾਪ ਇਸ ਸੰਮੇਲਨ ਵਿੱਚ ਹੁੰਦਾ ਹੈ। ਸੰਮੇਲਨ ਦਾ ਇਹ ਵਿਸ਼ੇਸ਼ ਪ੍ਰੋਗਰਾਮ ਸੁਖੋ ਖਾਲਸਾ ਸਕੂਲ ਵਿੱਚ ਆਯੋਜਿਤ ਕੀਤਾ ਗਿਆ। ਜਿਸ ਵਿੱਚ ਪੰਜਾਬੀ ਦੇ ਅਜ਼ੀਮ ਸ਼ਾਇਰ ਅਮਰਜੀਤ ਸਿੰਘ 'ਅਮਰ' ਦੀ ਤੀਜੀ ਕਾਵਿ-ਪੁਸਤਕ 'ਬਾਬੇ ਨਾਨਕ ਦਾ ਘਰ ਕਿਹੜਾ' ਦਾ ਵਿਧੀਵਤ ਵਿਮੋਚਨ ਕੀਤਾ ਗਿਆ। ਮੈਂਬਰ ਪਾਰਲੀਮੈਂਟ ਸ੍ਰ. ਤਰਲੋਚਨ ਸਿੰਘ, ਜਥੇਦਾਰ ਰਛਪਾਲ ਸਿੰਘ, ਡਾ. ਰਵੇਲ ਸਿੰਘ (ਸਕੱਤਰ ਪੰਜਾਬੀ ਅਕਾਦਮੀ, ਦਿੱਲੀ) ਅਤੇ ਡਾ. ਪ੍ਰੀਤਮ ਸਿੰਘ ਬੱਤਰਾ (ਐਸ.ਡੀ.ਐਮ.) ਨੇ ਆਪਣੇ ਕਰ ਕਮਲਾਂ ਦੁਆਰਾ ਇਸ ਪੁਸਤਕ ਦਾ ਵਿਮੋਚਨ ਕੀਤਾ। ਸੰਮੇਲਨ ਦੇ ਪ੍ਰਧਾਨ ਤੇ ਚਰਚਿਤ ਸਾਹਿਤ-ਚਿੰਤਕ ਡਾ. ਮਨਜੀਤ ਸਿੰਘ ਨੇ ਸੰਬੰਧਤ ਪੁਸਤਕ ਉਪਰ ਅਰਥ ਭਰਪੂਰ ਟਿੱਪਣੀਆਂ ਕੀਤੀਆਂ। ਸੰਮੇਲਨ ਦੇ ਸਕੱਤਰ ਜਨਰਲ ਸ੍ਰ. ਮੋਹਨ ਸਿੰਘ ਬੈਰੀ ਨੇ ਕਿਹਾ ਕਿ ਅਮਰਜੀਤ ਸਿੰਘ ਅਮਰ ਪਿਛਲੇ ਪੰਜ ਕੁ ਦਹਾਕਿਆਂ ਤੋਂ ਨਿਰੰਤਰ ਪੰਜਾਬੀ ਕਵੀ ਦਰਬਾਰਾਂ ਦਾ ਸ਼ਿੰਗਾਰ ਬਣਿਆ ਹੋਇਆ ਹੈ। ਸ੍ਰ. ਤਰਲੋਚਨ ਸਿੰਘ ਹੁਰਾਂ ਨੇ ਕਿਹਾ ਕਿ ਸੰਮੇਲਨ ਨੇ ਅੰਤਰਰਾਸ਼ਟਰੀ ਮਾਤ-ਭਾਸ਼ਾ ਦਿਵਸ ਬਾਬੇ ਨਾਨਕ ਦੇ ਪਵਿੱਤਰ ਨਾਮ ਨਾਲ ਸਬੰਧਤ ਪੁਸਤਕ ਉਪਰ ਇਤਨਾ ਵੱਡਾ ਸਮਾਗਮ ਰਚਾ ਕੇ ਬਹੁਤ ਵਧੀਆ ਕੰਮ ਕੀਤਾ ਹੈ। ਉਨ੍ਹਾਂ ਇਸ ਸੰਗ੍ਰਹਿ ਵਿੱਚ ਦਰਜ ਸ਼ਾਇਰੀ ਨੂੰ ਖੂਬ ਸਲਾਹਿਆ ਅਤੇ ਸ੍ਰ. ਅਮਰ ਨੂੰ ਵਧਾਈ ਦਿੱਤੀ। ਡਾ. ਸਤੀਸ਼ ਵਰਮਾ (ਪੰਜਾਬੀ ਯੂਨੀਵਰਸਿਟੀ ਪਟਿਆਲਾ) ਵਲੋਂ ਤਾਂ ਪੰਜਾਬੀ ਮਾਂ-ਬੋਲੀ ਦੀ ਚੜ੍ਹਦੀ ਕਲਾ ਅਤੇ ਇਸਦੇ ਸਮੁੱਚੇ ਇਤਿਹਾਸਕ, ਸਭਿਆਚਾਰਕ ਸਰੋਕਾਰਾਂ ਦੇ ਸੰਦਰਭ ਵਿੱਚ 'ਬਾਬੇ ਨਾਨਕ ਦਾ ਘਰ ਕਿਹੜਾ' ਦੀ ਸ਼ਾਇਰੀ ਨੂੰ ਚਰਚਾ ਦਾ ਵਿਸ਼ਾ ਬਣਾ ਕੇ ਸਰੋਤਿਆਂ ਨੂੰ ਵਿਸਤਾਰ ਸਹਿਤ ਜਾਣਕਾਰੀ ਦਿੱਤੀ। ਜਿਸ ਨੂੰ ਸਰੋਤਿਆਂ ਤੇ ਮੰਚ 'ਤੇ ਬੈਠੀਆਂ ਹਸਤੀਆਂ ਨੇ ਖੂਬ ਸਲਾਹਿਆ। ਡਾ. ਰਵੇਲ ਸਿੰਘ, ਡਾ. ਪ੍ਰੀਤਮ ਸਿੰਘ ਬੱਤਰਾ, ਪ੍ਰੋ. ਦੀਪਕ ਮਨਮੋਹਨ (ਚੰਡੀਗੜ੍ਹ) ਨੇ ਇਸ ਕਿਤਾਬ ਦੀ ਪ੍ਰਸ਼ੰਸਾ ਕਰਦੇ ਹੋਏ ਸ੍ਰ. ਅਮਰ ਨੂੰ ਵਧਾਈ ਦੇ ਨਾਲ ਹੌਸਲਾਅਫ਼ਜ਼ਾਈ ਵੀ ਦਿੱਤੀ ਅਤੇ ਕਿਹਾ ਕਿ ਅਜਿਹੀਆਂ ਕਿਤਾਬਾਂ ਲੋਕਾਂ ਦੇ ਹੱਥਾਂ ਵਿੱਚ ਆਉਣੀਆਂ ਚਾਹੀਦੀਆਂ ਹਨ। ਬਜ਼ੁਰਗ ਸ਼ਾਇਰ ਸ੍ਰ. ਹਰਭਜਨ ਸਿੰਘ ਨਿਰਦੋਸ਼ ਨੇ ਵੀ ਸੰਬੰਧਤ ਪੁਸਤਕ ਦੀ ਅਹਿਮੀਅਤ ਨੂੰ ਬਾਖੂਬੀ ਨਾਲ ਉਭਾਰਿਆ ਅਤੇ ਸ੍ਰ. ਮੱਖਣ ਸਿੰਘ, ਸਰਬੰਗੀ ਲੇਖਕ ਕਰਤਾਰ ਸਿੰਘ ਦੁੱਗਲ, ਸ੍ਰ. ਕਿਰਪਾਲ ਸਿੰਘ ਆਦਿ ਦੇ ਸੰਦੇਸ਼ ਵੀ ਸਰੋਤਿਆ ਦੇ ਨਾਲ ਸਾਂਝੇ ਕੀਤੇ ਗਏ। ਇਸ ਪ੍ਰੋਗਰਾਮ ਦੇ ਵਿੱਚ ਗਾਇਕ ਨਾਮੀ ਜੋੜੀ ਜੇ.ਐਸ.ਬੀ. ਅਤੇ ਉਨ੍ਹਾਂ ਦੀ ਧਰਮ ਪਤਨੀ ਮਿਸਿਜ਼ ਰਵਿੰਦਰ ਕੌਰ ਰਵੀ ਪੰਜਾਬ ਯੂਨੀਵਰਸਿਟੀ ਪਟਿਆਲਾ ਨੇ ਆਪਣੀ ਸੁਰੀਲੀ ਆਵਾਜ਼ ਵਿੱਚ ਅਮਰ ਹੁਰਾਂ ਦੀਆਂ ਕਾਵਿ-ਕਿਰਤਾਂ ਗਾ ਕੇ ਸੁਣਾਈਆਂ। ਉਸੇ ਹੀ ਮੌਕੇ ਤੇ ਹਿੰਦੀ ਦੀ ਪ੍ਰਸਿੱਧ ਲੇਖਕਾ ਡਾ. ਸਵਿਤਾ ਚੱਢਾ ਨੇ ਹਿੰਦੀ ਕਹਾਣੀ 'ਪ੍ਰੇਮ' ਪੜ੍ਹਕੇ ਸੁਣਾਈ। ਸ਼ਾਇਰ ਸ੍ਰ. ਜਸਵੰਤ ਸਿੰਘ ਸੇਖਵਾਂ ਨੇ ਗ਼ਜ਼ਲ ਪਾਠ ਕਰਕੇ ਚੰਗਾ ਰੰਗ ਬੰਨ੍ਹਿਆ। ਨਵੀਂ ਉਭਰ ਰਹੀ ਸ਼ਾਇਰਾ ਮਿਸ ਤਰਿੰਦਰ ਕੌਰ ਨੇ ਆਪਣੀਆਂ ਤਾਜ਼ਾ ਤਰੀਨ ਨਜ਼ਮਾਂ ਪੜ੍ਹਕੇ ਸੁਣਾਈਆਂ। ਸ਼ਾਇਰ ਤੇ ਗੁਲਪਕਾਰ ਹਰਭਜਨ ਸਹਿਗਲ ਦੀ ਚਿੱਤਰ ਪ੍ਰਦਰਸ਼ਨੀ ਦਾ ਸਭ ਨੇ ਲੁਤਫ ਉਠਾਇਆ। ਸ਼ਾਇਰ ਅਮਰਜੀਤ ਸਿੰਘ 'ਅਮਰ' ਨੇ ਆਪਣੀਆਂ ਚੋਣਵੀਆਂ ਨਜ਼ਮਾਂ ਸੁਣਾ ਕੇ ਖੂਬ ਵਾਹ ਵਾਹ ਖੱਟੀ। ਸਮੁੱਚੇ ਤੌਰ ਤੇ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਦਾ ਇਹ ਪ੍ਰੋਗਰਾਮ ਬੜੀ ਸਫਲਤਾ ਦੇ ਨਾਲ ਸਮਾਪਤ ਹੋਇਆ।

## ਅਜ਼ੀਮ ਤੇ ਜ਼ਹੀਨ ਬਹੁ-ਭਾਸ਼ੀ ਤੇ ਸਰਬਾਂਗੀ ਲੇਖਕ ਕਰਤਾਰ ਸਿੰਘ ਦੁੱਗਲ ਦਾ ਇੱਕਾਨਵਾਂ ਜਨਮ-ਦਿਨ ਨਵੇਂ ਅੰਦਾਜ਼ ਨਾਲ ਮਨਾਇਆ ਗਿਆ

ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਦਿੱਲੀ ਨੇ ਆਪਣੀਆਂ ਸਰਗਰਮੀਆਂ ਵਿੱਚ ਇੱਕ ਨਵਾਂ ਆਯਾਮ ਜੋੜ ਲਿਆ ਹੈ। ਇਹ ਆਯਾਮ ਵੱਖਰਾ ਹੀ ਹੈ ਤੇ ਸਾਰਥਕ ਵੀ। ਹੁਣ ਤੀਕ ਇਹ ਸੰਮੇਲਨ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਬਹੁਪੱਖੀ ਪ੍ਰਚਾਰ ਤੇ ਪ੍ਰਸਾਰ ਲਈ ਕਈ ਤਰ੍ਹਾਂ ਦੇ ਸੰਘਰਸ਼ ਵਿੱਢਦਾ ਆਇਆ ਹੈ। ਸਾਹਿਤਕ ਸਭਿਆਚਾਰਕ ਸਮਾਗਮ ਰਚਾਉਣੇ, ਇਸਦੇ ਸੁਭਾਅ ਦਾ ਧੁਰਾ ਹੈ। ਹੁਣ ਲੇਖਕਾਂ ਦੇ ਜਨਮ-ਦਿਨ ਮਨਾਉਣਾ ਅਤੇ ਲੋੜਵੰਦ ਲੇਖਕਾਂ ਦੀ ਖ਼ਿਦਮਤ ਲਈ ਅਚਾਨਕ ਹਾਜ਼ਰ ਹੋ ਜਾਣਾ ਇਸ ਸੰਮੇਲਨ ਨਾਲ ਜੁੜ ਗਿਆ ਇੱਕ ਹੋਰ ਆਯਾਮ ਹੈ। ਸੰਮੇਲਨ ਦੇ ਅਹੁਦੇਦਾਰਾਂ ਨੂੰ ਪੰਜਾਬੀ ਦੇ ਸਰਬਾਂਗੀ ਲੇਖਕ ਸ੍ਰ. ਕਰਤਾਰ ਸਿੰਘ ਦੁੱਗਲ ਹੁਰਾਂ ਦੀ ਤਬੀਅਤ ਦੇ ਨਾਸਾਜ਼ ਹੋਣ ਬਾਰੇ ਖ਼ਬਰ ਮਿਲੀ। ਉਧਰ ਦੁੱਗਲ ਹੁਰਾਂ ਦਾ ਜਨਮ ਦਿਨ ਵੀ ਸੀ। ਸ਼ਾਇਰ ਅਮਰਜੀਤ ਸਿੰਘ 'ਅਮਰ' ਹੁਰਾਂ ਨੇ ਆਪਣੇ ਰੁਝੇਵਿਆਂ ਭਰੇ ਜੀਵਨ ਵਿਚੋਂ ਸਮਾਂ ਕੱਢ ਕੇ ਸਾਰਿਆਂ ਨੂੰ ਦੁੱਗਲ ਸਾਹਿਬ ਦੇ ਘਰ ਜਾ ਕੇ ਉਨ੍ਹਾਂ ਦਾ ਜਨਮ-ਦਿਨ ਮਨਾਉਣ ਲਈ ਪ੍ਰੇਰਿਆ। ਸਭ ਚਾਈਂ ਚਾਈਂ ਤਿਆਰ ਹੋ ਗਏ। ਸ਼ਾਇਰ ਹਰਭਜਨ ਸਿੰਘ ਨਿਰਦੋਸ਼ ਨੂੰ ਦੁੱਗਲ ਪਰਵਾਰ ਨਾਲ ਇਸ ਸੰਬੰਧ ਵਿੱਚ ਸੰਪਰਕ ਸਥਾਪਤ ਕਰਨ ਲਈ ਬੇਨਤੀ ਕੀਤੀ ਗਈ। ਸੰਮੇਲਨ ਦੇ ਪ੍ਰਧਾਨ ਤੇ ਉਘੇ ਸਾਹਿਤ-ਚਿੰਤਕ ਡਾ. ਮਨਜੀਤ ਸਿੰਘ, ਸਕੱਤਰ ਜਨਰਲ ਸ੍ਰ. ਮੋਹਨ ਸਿੰਘ ਬੈਰੀ, ਸ਼ਾਇਰ ਹਰਭਜਨ ਸਿੰਘ ਨਿਰਦੋਸ਼ ਅਤੇ ਉਘੇ ਸ਼ਾਇਰ ਅਮਰਜੀਤ ਸਿੰਘ 'ਅਮਰ' ਹੁਰੀਂ ਨਿਸਚਿਤ ਸਮੇਂ ਤੇ ਫੁੱਲਾਂ ਦੇ ਗੁਲਦਸਤੇ, ਕੇਕ ਤੇ ਫੋਟੋ ਗ੍ਰਾਫਰ ਨੂੰ ਲੈ ਕੇ ਦੁੱਗਲ ਸਾਹਿਬ ਦੇ ਘਰ ਪੁੱਜ ਗਏ। ਦੁੱਗਲ ਸਾਹਿਬ ਦੀ ਧਰਮ ਪਤਨੀ ਮਿਸਿਜ਼ ਆਇਸ਼ਾ, ਸਪੁੱਤਰ ਡਾ. ਸੁਹੇਲ ਸਿੰਘ ਦੁੱਗਲ ਤੇ ਨੂੰਹਰਾਣੀ ਸਭ ਹੈਰਾਨ ਹੋ ਗਏ। ਅਮਰੀਕਾ ਤੋਂ ਆਏ ਹੋਏ ਮਹਿਮਾਨਾਂ ਨੇ ਵੀ ਕੇਕ ਕੱਟਣ ਦੀ ਰਸਮ ਵਿੱਚ ਖੁਸ਼ੀ ਖੁਸ਼ੀ ਭਾਗ ਲਿਆ। ਦੁੱਗਲ ਹੁਰਾਂ ਦਾ ਸਾਰਾ ਪਰਵਾਰ ਇੱਕਦਮ ਖੁਸ਼ੀਆਂ-ਖੇੜਿਆਂ ਨਾਲ ਭਰ ਗਿਆ। ਦੁੱਗਲ ਸਾਹਿਬ ਕਹਿਣ ਲੱਗੇ – 'ਮੇਰੀਆਂ ਸਾਰੀਆਂ ਬਿਮਾਰੀਆਂ ਨੱਸ ਗਈਆਂ ਨੇ।' ਆਇਸ਼ਾ ਜੀ ਦੀਆਂ ਅੱਖਾਂ ਖੁਸ਼ੀ ਨਾਲ ਸੇਜਲ ਹੋ ਗਈਆਂ। ਦੁੱਗਲ ਖੁਸ਼ੀ-ਖੁਸ਼ੀ ਚਾਈਂ-ਚਾਈਂ ਸਾਰਿਆਂ ਨੂੰ ਆਪਣੀ ਲਾਇਬਰੇਰੀ ਵਿੱਚ ਲੈ ਗਏ। ਉਨ੍ਹਾਂ ਨੇ ਆਪਣੇ ਸੱਜੇ ਹੱਥ ਦਾ ਅੰਗੂਠਾ ਵਿਖਾਇਆ ਜੋ ਲਗਾਤਾਰ ਲਿਖਣ ਕਰਕੇ ਘੱਸ ਚੁੱਕਿਆ ਹੋਇਆ ਸੀ। ਕਰੀਬਨ ਦੋ ਘੰਟੇ ਦੁੱਗਲ ਸਾਹਿਬ ਆਪਣੀਆਂ ਲਿਖਤਾਂ ਲਿਖਣ-ਪ੍ਰਕਿਰਿਆ ਬਾਰੇ ਗੱਲਾਂ ਕਰਦੇ ਰਹੇ। ਦੁੱਗਲ ਜੀ ਨੇ 'ਅਮਰ' ਹੁਰਾਂ ਨੂੰ ਉਨ੍ਹਾਂ ਦੀ ਕਾਵਿ-ਪੁਸਤਕ 'ਬਾਬੇ ਨਾਨਕ ਦਾ ਘਰ ਕਿਹੜਾ' ਲਈ ਵਧਾਈ ਦਿੱਤੀ ਅਤੇ ਡਾ. ਮਨਜੀਤ ਸਿੰਘ ਦੀ 'ਵਿਸ਼ਵੀਕਰਨ : ਸਾਹਿਤਕ ਪ੍ਰਤਿਉੱਤਰ' ਪੁਸਤਕ ਲਈ ਉਨ੍ਹਾਂ ਦੱਸਿਆ ਕਿ ਉਹ ਸਭ ਨੂੰ ਇਹ ਪੁਸਤਕਾਂ ਪੜ੍ਹਣ ਲਈ ਕਹਿ ਰਹੇ ਹਨ। ਇਉਂ ਸੰਮੇਲਨ ਦਾ ਇਹ ਉੱਦਮ ਦੁੱਗਲ ਜੀ ਨੂੰ ਬਹੁਤ ਪਸੰਦ ਆਇਆ।



Namdhari Elibrary NamdhariElibrary@gmail.com

- ਵਾਸਦੇਵ ਸਿੰਘ ਭੰਮਰਾ ਵੁਲਵਰਹੈਂਪਟਨ (ਯੂ ਕੇ)

# ਗਿਆਨੀ ਤੇਜਾ ਸਿੰਘ ਜੀ ਨੋਤੇ (ਕੋਵੈਂਟਰੀ, ਯੂ.ਕੇ) ਉਮਰ ਪੁਗਾ ਗਏ

੯੩ ਸਾਲ ਦੀ ਵਡੇਰੀ ਅਵਸਥਾ ਵਿਚ ਵਿਚਰ ਰਹੇ ਨਾਮਧਾਰੀ ਪੰਥ ਯੂ. ਕੇ. ਦੀ ਨਾਮਧਾਰੀ ਸੰਗਤਾਂ ਦੇ ਹਰਮਨ ਪਿਆਰੇ ਸਤਿਕਾਰੇ ਪਰਮ ਆਦਰਨੀਕ ਸ਼੍ਰੀਮਾਨ ਗਿਆਨੀ ਸੰਤ ਤੇਜਾ ਸਿੰਘ ਜੀ ਨੋਤੇ (Coventry – UK) ਇਕ ਅੰਤਰਰਾਸ਼ਟਰੀ ਪ੍ਰਸਿੱਧਾ ਵਾਲੇ ਸਿੱਖ ਇਤੀਹਾਸ ਦੇ ਮਹਾਨ ਖੋਜੀ ਵਿਅਕਤੀ ਸਨ।

ਸ਼ਨੀਚਰਵਾਰ ੧-ਦਸੰਬਰ ੨੦੦੭ ਨੂੰ ਗਿਆਨੀ ਜੀ ਹਮੇਸ਼ਾਂ ਵਾਂਗ ਨਾਮਧਾਰੀ ਗੁਰਦੁਆਰੇ ਆਏ ਅਤੇ ਸੰਗਤਾਂ ਨੂੰ ਗੁਰ-ਇਤਿਹਾਸ ਦੁਆਰਾ ਨਿਹਾਲ ਕਰਕੇ ਕੋਵੈਂਟਰੀ ਘਰ ਚਲੇ ਗਏ।

ਦੂਜੇ ਦਿਨ ੨-ਦਸੰਬਰ ੨੦੦੭ ਨੂੰ ਬਾਅਦ ਦੁਪਹਿਰ ਅਚਾਨਕ ਬੇਹੋਸ਼ ਹੋ ਗਏ। ਤੁਰੰਤ ਹੀ ਉਹਨਾਂ ਨੂੰ ਐਂਬੂਲੈਂਸ ਰਾਹੀਂ ਕੋਵੈਂਟਰੀ ਦੇ ਵਾਲਗਰੇਵ ਹਸਪਤਾਲ ਲਿਜਾਇਆ ਗਿਆ। ਜਿੱਥੇ ਉਹ ੪ ਹਫਤੇ ਜ਼ੇਰੇ ਇਲਾਜ ਰਹੇ। ਹਸਪਤਾਲ ਵਿਚ ਦਾਖਲੇ ਦੀ ਖਬਰ ਮਿਲਦਿਆਂ ਸਾਰ ਹੀ ਉਹਨਾਂ ਦੇ ਚਾਰੇ ਸਪੁੱਤਰ ਸੰਤ ਪਿਆਰਾ ਸਿੰਘ ਜੀ - ਟੋਰੋਂਟੋ, ਕਨੇਡਾ, ਸੰਤ ਪਰਮਜੀਤ ਸਿੰਘ ਜੀ - ਆਇਰਲੈਂਡ, ਸੰਤ ਜਸਪਿੰਦਰ ਸਿੰਘ ਜੀ - ਕੈਲਗਰੀ, ਕਨੇਡਾ, ਸੰਤ ਹਰਜੀਤ ਸਿੰਘ ਜੀ - ਨੈਰੋਬੀ, ਕੀਨੀਆ, ਅਤੇ ਸਪੁੱਤਰੀ ਬੀਬੀ ਪਰਮਿੰਦਰ ਕੌਰ ਫਲੋਰਾ - ਲੈਸਟਰ (ਯੂ ਕੇ) ਪਰਵਾਰਾਂ ਸਮੇਤ ਆਪਣੇ ਪਿਤਾਜੀ ਦੀ ਸੇਵਾ ਅਤੇ ਦੇਖਭਾਲ ਲਈ ਪਹੁੰਚ ਗਏ।

ਐਤਵਾਰ ੩੦-ਦਸੰਬਰ ੨੦੦੭ ਨੂੰ ਤੜਕੇ ੪ ਵਜੇ ਉਹਨਾਂ ਪਾਸ ਬੈਠੇ ਪੁੱਤਰ ਜਸਪਿੰਦਰ ਸਿੰਘ ਨਾਮ ਸਿਮਰਨ ਕਰ ਰਹੇ ਸੀ। ਗਿਆਨੀ ਜੀ ਨੇ ਉਸ ਨੂੰ ਕਿਹਾ ਕਿ ਮੇਰੇ ਕੰਨਾਂ ਵਿਚ IPOD ਰਾਹੀਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸਰਵਣ ਕਰਵਾਓ। ਉਪਰੰਤ ਉਹਨਾਂ ਕਿਹਾ ਕਾਕਾ ਹੁਣ ਹਾਜ਼ਰਾ-ਹਜ਼ੂਰ ਸਤਿਗੁਰੂ ਜੀ ਦੇ ਬਚਨ ਸੁਣਾਓ। ਬਚਨ ਸੁਣਨ ਬਾਦ ਕਿਹਾ ਕਮਰੇ ਦੀ ਬਾਰੀ ਦੇ ਪੜਦੇ ਖੋਲ ਦਿਓ - ਮੇਰੇ ਚੀਨੀ ਵਾਲੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇਣੇ ਹਨ। ਫਿਰ ਕਿਹਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਚਰਨਾਂ ਵਾਲੀ ਫੋਟੋ ਅੱਗੋਂ ਪਾਸੇ ਹੋ ਜਾਓ ਮੈਂ ਨਮਸਕਾਰ ਕਰਨੀ ਹੈ। ਅੰਤਲੀ ਗਲ ਕਹੀ ਕਿ ਖੂਹ (ਸੋਧ) ਦਾ ਜਲ ਛਕਾਓ।

ਪਰਵਾਰ ਨੇ ਬਾਕੀ ਤਾਂ ਸਾਰੀਆਂ ਮੰਗਾਂ ਤਾਂ ਪੂਰੀਆਂ ਕਰ ਦਿੱਤੀਆਂ ਪਰ ਸੋਧ ਦੇ ਜਲ ਲਈ ਸੋਚ ਵਿਚ ਪੈ ਗਏ ਕਿ ਹੁਣ ਸੋਧ ਦਾ ਜਲ ਕਿੱਥੋਂ ਲੈ ਕੇ ਆਈਏ।

ਘਟ-ਘਟ ਦੀ ਜਾਨਣ ਵਾਲੇ ਸਤਿਗੁਰੂ ਜੀ ਵੀ ਬੜੇ ਬਿਅੰਤ ਹਨ, ਆਪਣੇ ਚਰਨ ਸੇਵਕ ਦੀ ਇੱਛਾ ਪੂਰਤੀ ਇਸ ਤਰ੍ਹਾਂ ਕਰ ਦਿੱਤੀ। ਲੈਸਟਰ ਤੋਂ ਕੁਝ ਮਿੰਟਾਂ ਬਾਦ ਸੰਤ ਸੁਰਜੀਤ ਸਿੰਘ ਫਲੋਰਾ ਜੀ ਗਿਆਨੀ ਜੀ ਦੀ ਖਬਰ-ਸਾਰ ਲੈਣ ਹਸਪਤਾਲ ਆਏ। ਉਹਨਾਂ ਨਾਲ ਭਾਰਤ ਤੋਂ ਆਏ ਮਹਾਨ ਸੰਤ ਪੁਰਸ਼, ਪੰਡਤ ਹਰਭਜਨ ਸਿੰਘ ਜੀ ਖੰਡੂਵਾਲੇ ਵੀ ਸਨ। ਉਹਨਾਂ ਕੋਲ ਸੋਧ ਦੇ ਜਲ ਦਾ ਗੜਵਾ ਵੀ ਸੀ। ਗਿਆਨੀ ਜੀ ਦੀ ਇਹ ਇੱਛਾ ਵੀ ਗੁਰ ਕਿਰਪਾ ਨਾਲ ਪੂਰੀ ਹੋ ਗਈ। ਪੰਡਤ ਜੀ ਨੇ ਅਰਦਾਸ ਕੀਤੀ ਅਤੇ ਵਾਪਸ ਲੈਸਟਰ ਚਲੇ ਗਏ। ਅੱਧੇ ਘੰਟੇ ਬਾਦ ਗਿਆਨੀ ਜੀ ਦੇ ਸਵਾਸਾਂ ਦੀ ਰਫਤਾਰ ਹੌਲੀ ਹੌਲੀ ਸਮੁੰਦਰ ਦੀਆਂ ਲਹਿਰਾਂ ਵਾਂਗ ਬਹਿੰਦੀ ਗਈ, ਬਹਿੰਦੀ ਗਈ ਅਤੇ ਸਰੀਰ ਸ਼ਾਂਤ ਹੋ ਗਿਆ। ਯੁਗ ਪੁਰਸ਼ ਗਿਆਨੀ ਜੀ ਮਾਤਲੋਕ ਚੋਂ ਪ੍ਰਲੋਕ (ਨਿਜ ਘਰ ਨੂੰ) ਸਿਧਾਰ ਗਏ।

ਮਿੰਟਾਂ ਵਿਚ ਹੀ ਗਿਆਨੀ ਜੀ ਦੇ ਸਦੀਵੀ ਵਿਛੋੜੇ ਦੀ ਖਬਰ ਸਾਰੇ ਯੂ ਕੇ ਵਿਚ ਅਤੇ ਦੇਸਾਂ ਪ੍ਰਦੇਸਾਂ ਵਿਚ ਸੰਗਤਾਂ ਪਾਸ ਪਹੁੰਚ ਗਈ।

ਪਰਵਾਰ ਵੱਲੋਂ ਗਿਆਨੀ ਜੀ ਦਾ ਅੰਤਮ ਸੰਸਕਾਰ ਸ਼ਨੀਚਰਵਾਰ ੫-ਜਨਵਰੀ ੨੦੦੮ ਨੂੰ ਕੋਵੈਂਟਰੀ ਦੇ Canley Crematorium ਸ਼ਮਸ਼ਾਨ ਭੂਮੀ ਵਿਖੇ ਸਵੇਰੇ ੧੦:੪੦ ਵਜੇ ਕਰਨਾ ਨੀਯਤ ਹੋਇਆ। ਲੰਡਨ, ਸਾਊਥਹਾਲ, ਸਲੋਹ, ਈਸਟਹੈਮ, ਡਰਬੀ, ਕੋਵੈਂਟਰੀ, ਬਰਮਿੰਘਮ, ਵੁਲਵਰਹੈਂਪਟਨ, ਲੀਡਜ਼ ਅਤੇ ਯੂ ਕੇ ਦੇ ਹੋਰ ਵੀ ਕਈ ਸ਼ਹਿਰਾਂ ਵਿਚੋਂ ਸਨੇਹੀ, ਰਿਸ਼ਤੇਦਾਰਾਂ ਅਤੇ ਸੰਗਤਾਂ ਵੱਡੀ ਗਿਣਤੀ ਵਿਚ ਸਵੇਰੇ ੯:੩੦ ਤਕ ਪਹੁੰਚ ਗਈਆਂ ਸਨ। ਬਰਮਿੰਘਮ ਤੋਂ ਆਏ ਨਾਮਧਾਰੀ ਜਥੇ ਨੇ ਢੋਲਕ ਛੈਣਿਆਂ ਸਹਿਤ ਵੈਰਾਗਮਈ ਕੀਰਤਨ ਅਰੰਭ ਕਰ ਦਿੱਤਾ। ਜਥੇ ਦੀ ਅਗਵਾਈ ਨੌਜਵਾਨ ਸੰਤ ਰਣਬੀਰ ਸਿੰਘ ਜੀ ਚਾਨਾ ਕਰ ਰਹੇ ਸਨ। ਉਹਨਾਂ ਧਾਰਨਾ ਲਾਈ -

"ਗੁਰਮੁਖ ਜਨਮ ਸਵਾਰ ਦਰਗਹ ਚਲਿਆ॥
ਸਚੀ ਦਰਗਹ ਜਾਇ ਸਚਾ ਪਿੜ ਮਲਿਆ॥"

ਸਭ ਨੇ ਗਿਆਨੀ ਜੀ ਦੇ ਅੰਤਮ ਦਰਸ਼ਨ ਕੀਤੇ। ਬਰਮਿੰਘਮ ਨਾਮਧਾਰੀ ਸੰਗਤ ਦੇ ਸੂਬਾ ਅਮਰੇਸ਼ਵਰ ਸਿੰਘ ਜੀ ਨੇ ਅਤੇ ਲੰਡਨ ਵਾਲੇ ਸੰਤ ਪ੍ਰੀਤਮ ਸਿੰਘ ਮਠਾੜੂ ਜੀ ਨੇ ਮਾਲਾ ਪਹਿਨਾਈਆਂ। ਉਪਰੰਤ ਸੋਧੀ ਸੰਤ ਕਮਲਜੀਤ ਸਿੰਘ ਜੀ ਚਾਨਾ ਅਤੇ ਸੰਤ ਪਰਮਜੀਤ ਸਿੰਘ ਨੋਤੇ ਨੇ ਗਿਆਨੀ ਜੀ ਨੂੰ ਅਮ੍ਰਿਤ ਛਕਾਇਆ। ਗਿਆਨੀ ਜੀ ਦੀ ਪੋਤਰੀ ਡਾ. ਬਲਵਿੰਦਰ ਕੌਰ ਨੇ ਬੜੇ ਭਰੇ ਮਨ ਨਾਲ ਆਪਣੇ ਬਾਬਾ ਜੀ ਦੇ ਵਡਮੁਲੇ ਜੀਵਨ ਤੇ ਰੌਸ਼ਨੀ ਪਾਉਂਦਿਆਂ ਸਾਰੇ ਪਰਵਾਰ ਵੱਲੋਂ ਅੰਗਰੇਜ਼ੀ ਵਿਚ ਸ਼ਰਧਾ ਦੇ ਫੂਲ ਭੇਟ ਕੀਤੇ। ਪੰਡਤ ਹਰਭਜਨ ਸਿੰਘ ਜੀ ਖੰਡੂਵਾਲਿਆਂ ਨੇ ਸੰਸਕਾਰ ਦੀ ਅਰਦਾਸ ਕੀਤੀ। ਸੰਸਕਾਰ ਬਾਦ ਕੀਰਤਨ ਸੋਹਿਲੇ ਦਾ ਪਾਠ ਅਤੇ ਅਰਦਾਸ ਉਪਰੰਤ ਸਰਬ ਸੰਗਤਾਂ ਬਰਮਿੰਘਮ ਨਾਮਧਾਰੀ ਗੁਰਦੁਆਰੇ ਵਲ ਤੁਰ ਪਈਆਂ।

ਨਾਮਧਾਰੀ ਗੁਰਦੁਆਰਾ ਬਰਮਿੰਘਮ ਵਿਖੇ ਸਾਧਾਰਣ ਪਾਠ ਦਾ ਭੋਗ ਅਤੇ ਸ਼ਰਧਾਂਜਲੀਆਂ ਦੇ ਪ੍ਰੋਗਰਾਮ ਦੀ ਅਰੰਭਤਾ ਦੁਪਹਿਰ ੧੨:੦੦ ਵਜੇ ਹੋਈ। ਉਸਤਾਦ ਹਰਭਜਨ ਸਿੰਘ ਜੀ, ਡਾ. ਹਰਮਿੰਦਰ ਸਿੰਘ ਜੀ ਸੁਰਧਰ, ਸੰਤ ਹਰਭਜਨ ਸਿੰਘ ਸੱਗੂ ਅਤੇ ਗੁਰਸ਼ਰਨ ਸਿੰਘ ਜੀ ਸੁਰਧਰ ਹੋਰਾਂ ਦੇ ਜਥੇ ਨੇ ਅੱਧੇ ਘੰਟੇ ਲਈ ਵਿਰਾਗਮਈ ਕੀਰਤਨ ਕੀਤਾ। ਬਾਦ ਵਿਚ ਪੰਡਤ ਹਰਭਜਨ ਸਿੰਘ ਜੀ ਨੇ ਵੀ ਅੱਧੇ ਘੰਟੇ ਲਈ ਗੁਰਬਾਣੀ ਪ੍ਰਮਾਣਾਂ ਦੁਆਰਾ ਮਨੁੱਖਾ ਜੀਵਨ ਦੇ ਕਲਿਆਣ ਹਿਤ ਸਤਿਗੁਰੂ ਸ਼ਰਨ, ਨਾਮ-ਬਾਣੀ, ਸਿਮਰਨ, ਸੇਵਾ ਦੀ ਮਹਤੱਵਤਾ ਦਰਸਾਉਂਦਿਆਂ ਸਾਧ-



Namdhari Elibrary NamdhariElibrary@gmail.com

ਸੰਗਤ ਨੂੰ ਸਤਿਗੁਰੂ ਚਰਨਾਂ ਨਾਲ ਜੋੜਿਆ। ਜਥੇਦਾਰ ਦਿਆਲ ਸਿੰਘ ਜੀ ਵਿਰਦੀ ਹੋਰਾਂ ਸ਼ਲਾਘਾ ਭਰੇ ਸ਼ਬਦਾਂ ਨਾਲ ਸੰਤਾਂ ਦੇ ਜੀਵਨ ਤੇ ਰੌਸ਼ਨੀ ਪਾਉਂਦਿਆਂ ਦਸਿਆ ਕਿ ਉਨ੍ਹਾਂ ਦੀ ਇਤਿਹਾਸ ਵਿਚ ਵਡੀ ਰੁਚੀ ਸੀ। ਗਿਆਨੀ ਸੁਰਜਣ ਸਿੰਘ ਜੀ ਝੀਤਾ ਨੇ ਗਿਆਨੀ ਜੀ ਦੀ ਨਾਮਧਾਰੀ ਇਤਿਹਾਸਕ ਖੋਜ ਦੀ ਅਣਥਕ ਸੇਵਾ ਅਤੇ ਉਹਨਾਂ ਦੇ ਸੰਤ ਸੁਭਾਓ, ਨਿੱਘੀ ਮਿਲਵਰਤਨ ਦਾ ਜ਼ਿਕਰ ਕੀਤਾ। ਉਪਰੰਤ ਪੰਡਤ ਹਰਭਜਨ ਸਿੰਘ ਜੀ ਖੰਡੂਵਾਲਿਆਂ ਗਿਆਨੀ ਤੇਜਾ ਸਿੰਘ ਜੀ ਦੇ ਵਡੇ ਸਪੁਤਰ ਸੰਤ ਪਿਆਰਾ ਸਿੰਘ ਜੀ ਦੀ ਰਸਮੇ ਦਸਤਾਰਬੰਦੀ ਕੀਤੀ। ਸੰਤ ਅਜੀਤ ਸਿੰਘ ਜੀ ਲੰਡਨ, ਸੰਤ ਸੁਲੱਖਣ ਸਿੰਘ ਜੀ ਜੰਡੂ - ਪ੍ਰਧਾਨ ਨਾਮਧਾਰੀ ਸੰਗਤ, ਸੰਤ ਮਹਿੰਦਰ ਸਿੰਘ ਜੀ ਸੰਧੂ ਹੋਰਾਂ ਗਿਆਨੀ ਜੀ ਵੱਲੋਂ ਪੰਥ ਦੀ ਕੀਤੀ ਮਹਾਨ ਸੇਵਾ ਦੀ ਅਤਿਅੰਤ ਸ਼ਰਧਾਪੂਰਵਕ ਸ਼ਬਦਾਂ ਦੁਆਰਾ ਇਕ ਮਤ ਹੋ, ਸ਼ਲਾਘਾ ਕਰਦਿਆਂ ਸ਼ਰਧਾਂਜਲੀਆਂ ਭੇਟਾ ਕੀਤੀਆਂ। ਸੰਤ ਕਿਰਪਾਲ ਸਿੰਘ ਜੀ ਚਾਨਾ - ਸਾਊਥਹਾਲ ਨੇ ਗਿਆਨੀ ਜੀ ਦੇ ਚਾਰੇ ਪੁੱਤਰਾਂ ਨੂੰ ਸਨਮਾਨਤ ਕਰਦਿਆਂ ਜਥੇਦਾਰ ਸੰਤ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਦੇ ਦਿਵਾਨਾਂ ਦੀਆਂ CD ਦਿੱਤੀਆਂ।

ਗਿਆਨੀ ਜੀ ਦੇ ਸਪੁਤਰ ਸੰਤ ਪਰਮਜੀਤ ਸਿੰਘ ਜੀ ਆਇਰਲੈਂਡ ਵਾਲਿਆਂ ਨੇ ਸਾਰੇ ਨੋਤੇ ਪਰਵਾਰ ਵਲੋਂ ਸਮੂਹ ਸਨੇਹੀਆਂ, ਰਿਸ਼ਤੇਦਾਰਾਂ, ਲੰਗਰ ਦੇ ਸੇਵਾਦਾਰਾਂ, ਸਾਰੇ ਪ੍ਰਬੰਧਕਾਂ ਅਤੇ ਸਰਬਤ ਸਾਧ ਸੰਗਤ੍ ਦਾ ਤਹਿ ਦਿਲੋਂ ਨਿਮਰਤਾ ਸਹਿਤ ਧੰਨਵਾਦ ਕੀਤਾ। ਸਾਰੇ ਨੋਤੇ ਪਰਵਾਰ ਨੇ ਗੁਰੂ ਕੇ ਲੰਗਰ ਅਤੇ ਜਲੇਬੀਆਂ ਨਾਲ ਸਭ ਆਈਆਂ ਸੰਗਤਾਂ ਦੀ ਅਤੁੱਟ ਸੇਵਾ ਬੜੇ ਪ੍ਰੇਮ ਪਿਆਰ ਨਾਲ ਕੀਤੀ। ੩:੩੦ ਵਜੇ ਪ੍ਰੋਗਰਾਮ ਦੀ ਸਮਾਪਤੀ ਤੋਂ ਪਹਿਲਾਂ ਨਾਮਧਾਰੀ ਸੰਗਤ ਬਰਮਿੰਘਮ ਦੇ ਜਨਰਲ ਸਕੱਤਰ ਸੰਤ ਕੁਲਦੀਪ ਸਿੰਘ ਜੀ ਉਭੀ ਨੇ ਅਜ ਦੇ ਸ਼ਰਧਾਂਜਲੀ ਪ੍ਰੋਗਰਾਮ ਦੀ ਸਟੇਜ ਕਾਰਵਾਈ ਬੜੀ ਸੁਚੱਜੀ ਯੋਗਤਾ ਸਹਿਤ ਨਿਭਾਈ ਅਤੇ ਸਭ ਸੰਗਤਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਸਵੇਰ ਤੋਂ ਹੀ ਕਈ ਘੰਟਿਆਂ ਬੱਧੀ ਗਿਆਨੀ ਜੀ ਦੀ ਯਾਦ ਵਿਚ ਬੈਠ ਕੇ ਸਿਮਰਨ ਕੀਤਾ ਅਤੇ ਗਿਆਨੀ ਜੀ ਨੂੰ ਸ਼ਰਧਾਂਜਲੀਆਂ ਦਿਤੀਆਂ।

ਯਾਦ ਰਹੇ ਸੰਤ ਕਿਰਪਾਲ ਸਿੰਘ ਜੀ ਚਾਨਾ - ਸਾਊਥਹਾਲ ਨੇ ਸਾਰੇ ਪ੍ਰੋਗਰਾਮ ਦੀ ਵੀਡੀਓ ਰਿਕਾਰਡਿੰਗ ਵੀ ਕੀਤੀ। ਇਹ ਉੱਦਮ ਧੰਨਤਾ ਤੇ ਪ੍ਰਸ਼ੰਸਾਯੋਗ ਹੈ।

ਦਾਸ (ਵਾਸਦੇਵ ਸਿੰਘ ਭੰਮਰਾ) ਨੇ ਲਿਖਤੀ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਆਦਰਯੋਗ ਗਿਆਨੀ ਜੀ ਇਕ ਸਾਧਾਰਨ ਵਿਅਕਤੀ ਨਹੀਂ ਸਨ। ਆਪ ਜੀ ਤਾਂ ਇਕ ਮਹਾਨ ਅੰਤਰ-ਰਾਸ਼ਟਰੀ ਪ੍ਰਸਿਧਤਾ ਅਤੇ ਅਤੁਟ ਪੰਥਕ ਸੇਵਾਵਾਂ ਕਾਰਨ ਇਕ ਅਭੁੱਲ, ਲਾਸਾਨੀ, ਹਰਮਨ ਪਿਆਰੀ ਸਤਿਕਾਰੀ, ਪਰਉਪਕਾਰੀ ਸ਼ਖਸੀਅਤ ਦੇ ਮਾਲਕ ਸਨ। ਨਾਮ ਬਾਣੀ ਦੇ ਪੱਕੇ ਰਸੀਏ ਤੇ ਇਤੀਹਾਸਕ ਖੋਜ ਦੇ ਵੀ ਨਿਤ ਨੇਮੀ ਸਨ।

ਦਾਸ ਗਿਆਨੀ ਜੀ ਨੂੰ ਪਿਛਲੇ ੫੨ ਸਾਲ ਤੋਂ ਜਾਣਦਾ ਸੀ। ਪਹਿਲੇ ਪਹਿਲ ਉਹਨਾਂ ਦੇ ਦਰਸ਼ਨ ਨੈਰੋਬੀ ਵਿਖੇ ਗੁਰਦੁਆਰਾ ਬਾਜ਼ਾਰ ਵਿਚ ਸ੍ਰੀ ਅਖੰਡ ਪਾਠ ਦੀਆਂ ਰੌਲਾਂ ਲਾਂਉਦਿਆਂ ਦੇ ਕੀਤੇ ਸਨ। ਦਾਸ ਉਸ ਗੁਰਦੁਆਰੇ ਦੀ ਲਾਇਬ੍ਰੇਰੀ ਵਿਚ ਭਾਰਤ ਤੋਂ ਆਈਆਂ ਪੰਜਾਬੀ ਅਖਬਾਰਾਂ, ਰਸਾਲੇ ਪੜ੍ਹਨ ਜਾਂਦਾ ਸੀ। ਯਾਦ ਹੈ ਉਹਨੀਂ ਦਿਨੀਂ ਗਿਆਨੀ ਜੀ ਕਾਲੀ ਦਸਤਾਰ ਅਤੇ ਕਾਲੇ ਗਾਤਰੇ ਵਾਲੀ ਕਰਪਾਨ ਦੇ ਧਾਰਨੀ ਹੁੰਦੇ ਸਨ। ਆਪ ਜੀ ਸਦਾ ਪਾਠ ਸੁਣਾ ਕੇ ਬੜਾ ਸਾਫ਼, ਸ਼ੁਧ ਤੇ ਸਰਲ ਕਰਦੇ ਸਨ। ਕੰਮ-ਕਾਰ ਵਿਹਾਰ ਵਜੋਂ ਆਪ ਜੀ ਇਕ ਚੰਗੇ ਵਧੀਆ ਫ਼ਰਨੀਚਰ ਮੇਕਰ ਭਾਵ ਕਾਰਪੈਂਟਰੀ ਦੇ ਉੱਘੇ ਕਾਰੀਗਰ ਸਨ।

ਹੌਲੀ ਹੌਲੀ ਇਹਨਾਂ ਦੀ ਮਿਤਰਤਾ ਨੈਰੋਬੀ ਦੇ ਇਕ ਪ੍ਰਸਿਧ ਫ਼ਰਨੀਚਰ ਬਨਾਣ ਵਾਲੇ ਨਾਮਧਾਰੀ ਗੁਰਸਿੱਖ ਸੰਤ ਅਮਰ ਸਿੰਘ ਜੀ ਦਿਓਗਣ (ਵਾਸੀ ਪਿੰਡ ਡੂਮਰੀ ਲੁਧਿਆਣਾ ਜੋ ਸੰਤ ਇਕਬਾਲ ਸਿੰਘ - ਸੰਤ ਜੀਤ ਸਿੰਘ ਜੀ ਦਿਓਗਣ ਬਰਮਿੰਘਮ ਵਾਲਿਆਂ ਦੇ ਤਾਇਆ ਜੀ ਸਨ) ਨਾਲ ਹੋ ਗਈ। ਜੋ ਬਾਦ ਵਿਚ ਦਿਨ ਬਦਿਨ ਬੜੀ ਗੂਹੜੀ ਅਤੇ ਪਰਪੱਕ ਹੁੰਦੀ ਗਈ। ਸੰਤ ਅਮਰ ਸਿੰਘ ਜੀ ਦੀ ਵਰਕਸ਼ਾਪ ਦਾ ਨਾਂ Bombay Furniture Mart ਸੀ। ਗਿਆਨੀ ਜੀ ਵਧੀਆ ਫ਼ਰਨੀਚਰ ਬਨਾਣ ਦੇ ਚੰਗੇ ਕਾਰੀਗਰ ਹੋਣ ਕਾਰਨ ਸੰਤ ਅਮਰ ਸਿੰਘ ਜੀ ਦੀ ਬੇਨਤੀ ਤੇ ਪਹਿਲਾਂ ਹਰ ਰੋਜ਼ ਸ਼ਾਮੀਂ part-time ਕੰਮ ਕਰਦੇ ਅਤੇ ਕਈ ਵਾਰ weekend ਵੀ ਉੱਥੇ ਹੀ ਵਰਕਸ਼ਾਪ ਵਿਚ ਉਹਨਾਂ ਪਾਸ ਹੀ ਹੁੰਦੇ। ਸੰਤ ਅਮਰ ਸਿੰਘ ਜੀ ਨਾਮਧਾਰੀ ਸੰਗਤ ਨੈਰੋਬੀ (ਕੀਨੀਆ) ਦੇ ਮੀਤ ਪਰਧਾਨ ਸਨ। ਸਾਧ ਸੰਗਤ ਦੀ ਸੇਵਾ ਵਿਚ ਤਨੋਂ ਮਨੋਂ ਧਨੋਂ ਹੋ ਜੁਟੇ ਰਹਿੰਦੇ। ਪਰਧਾਨ ਜੀ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣਾ ਸਾਖਿਆਤ ਰਬ ਮੰਨਦੇ ਸਨ। ਆਪ ਕਹਿੰਦੇ ਹੁੰਦੇ ਸੀ ਕਿ ਵਡ ਪ੍ਰਤਾਪੀ ਸਤਿਗੁਰੂ ਜੀ ਤੋਂ ਜੋ ਵੀ ਚਿਤਵੀਏ ਸੋਈ ਪਾ ਲਈਦਾ ਹੈ। ਉਹਨਾਂ ਗਿਆਨੀ ਜੀ ਨੂੰ ਕਹਿਣਾ ਮੇਰੇ ਸਤਿਗੁਰੂ ਜੀ ਰਬ ਰੂਪ ਨੇ। ਸੰਸਾਰ ਦੀਆਂ ਸਭ ਦਾਤਾਂ ਦੇ ਮਾਲਕ ਅਤੇ ਸਭ ਸੁਖਾਂ ਦੇ ਸਾਗਰ ਹਨ। ਸੱਚੇ ਪਾਤਿਸ਼ਾਹ ਜੀ ਦੀਆਂ ਅਨੰਤ ਰਹਿਮਤਾਂ, ਬਖਸ਼ਿਸ਼ਾਂ ਸਦਕਾ ਸਾਡੇ ਪਰਵਾਰ ਦੀ ਗ਼ਰੀਬੀ ਵੀ ਕਟੀ ਗਈ ਹੈ। ਪਰਧਾਨ ਜੀ ਦੇ ਨਿਤ ਦਿਨ ਦੇ ਬਚਨਾਂ - ਮਿੱਠੀ ਬੋਲ ਬਾਣੀ, ਵਿਚਾਰਾਂ ਤੋਂ ਪਰਭਾਵਤ ਹੋਣ ਸਦਕਾ ਸ੍ਰੀ ਸਤਿਗੁਰੂ ਦੇ ਚਰਨਾਂ ਨਾਲ spark ਵਾਂਗ ਜੁੜ ਗਏ। ਹੁਣ ਗਿਆਨੀ ਜੀ ਦੇ ਸਾਰੇ ਪਰਵਾਰ ਨੇ ਪਰਧਾਨ ਜੀ ਦੇ ਪਰਵਾਰ ਨਾਲ ਗੁਰਸਿੱਖੀ ਵਾਲੀ ਡੂੰਘੀ ਸਾਂਝ ਪਾ ਲਈ। ਦੋਹਾਂ ਪਰਵਾਰਾਂ ਕੱਠੇ ਹੋ ਕੇ ਸੰਗਤ ਦੇ ਪ੍ਰੋਗਰਾਮਾਂ, ਹਵਨ, ਵਰਨੀਆਂ, ਅਖੰਡ ਪਾਠਾਂ ਅਤੇ ਨਾਮ-ਸਿਮਰਨ ਵਿਚ ਵਧ ਚੜ੍ਹ ਕੇ ਜਾਣਾ। ਸੰਨ ੧੯੫੯ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੀਜੇ ਦੌਰੇ ਨਗਰ ਨਿਵਾਸੀ ਪ੍ਰਸਿੱਧ ਹਸਤੀ ਸੂਬਾ ਦਸੌਂਧਾ ਸਿੰਘ ਜੀ ਵੀ ਅਫ਼ਰੀਕਾ ਦੇ ਦੌਰੇ ਤੇ ਨਾਲ ਆਏ। ਗਿਆਨੀ ਜੀ ਨੇ ਸੂਬਾ ਜੀ ਪਾਸੋਂ ਗੁਰਮੰਤਰ ਭਜਨ ਦੀ ਵਡਮੁੱਲੀ ਦਾਤ ਪ੍ਰਾਪਤ ਕੀਤੀ ਅਤੇ ਨਾਲ ਹੀ ਸਾਰੇ ਪਰਵਾਰ ਨੂੰ ਗੁਰੂ ਕੇ ਜਹਾਜ਼ ਚੜ੍ਹਾ ਦਿੱਤਾ। ਸੁੱਤੇ ਭਾਗ ਜਾਗ ਪਏ। ਗਿਆਨੀ ਜੀ ਦੇ ਸੁਣੇ ਸੁਣਾਏ ਅਤੇ ਇਤਿਹਾਸਕਾਰਾਂ ਦੇ ਪਾਏ ਸਭ ਭੁਲੇਖੇ ਵੀ ਤੁਰੰਤ ਦੂਰ ਹੋ ਗਏ। ਵਡ ਪ੍ਰਤਾਪੀ ਸਤਿਗੁਰੂ ਜੀ ਨੂੰ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਤਖ ਜੋਤ ਪ੍ਰਵਾਨਿਆਂ। ਸਤਿਗੁਰੂ ਦਰਸ਼ਨਾਂ ਨਾਲ ਪਰਵਾਰ ਦੇ ਹਿਰਦੇ ਗਦ ਗਦ ਹੋ ਉੱਠੇ। ਗਿਆਨੀ ਜੀ ਦਾ ਗੁਰਦੁਆਰੇ ਜਾਣਾ, ਅਖੰਡ ਪਾਠਾਂ ਦੀਆਂ ਡਿਊਟੀਆਂ ਲਾਉਣੀਆਂ, ਸੇਵਾ ਕਰਨ ਨਾਲ ਹੀ ਉਹਨਾਂ ਲਈ ਇਤੀਹਤਸਕ ਖੋਜ ਦੇ ਨਵੇਂ ਜੁਗ ਦਾ ਅਰੰਭ ਹੋ ਗਿਆ। ਗਿਆਨੀ ਜੀ ਜਨਮਸਾਖੀਆਂ, ਸੌ ਸਾਖੀਆਂ,


Namdhari Elibrary NamdhariElibrary@gmail.com

ਅਤੇ ਭਵਿਖਤ ਪੁਰਾਣ ਚੋਂ ਗਰਿੰਡ ਨਾਮਾ ਦੇ ਭਵਿਖਤ ਵਾਕਾਂ ਵਾਲੇ ਗ੍ਰੰਥਾਂ ਦੀ ਖੋਜ ਪੜਤਾਲ ਅਰੰਭ ਦਿੱਤੀ। ਨਾਮ ਬਾਣੀ ਦਾ ਵੀ ਬ੍ਰੜਾ ਰੰਗ ਚੜ੍ਹਿਆ। ਨਾਮਧਾਰੀ ਬਣਕੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਪੜ੍ਹਣੀ ਤੇ ਅਧਿਐਨ ਕਰਨਾ ਜੀਵਨ ਦਾ ਅੰਗ ਬਣ ਗਿਆ।

ਅਪਰੈਲ ਸਨ ੧੯੫੯ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਕੰਪਾਲਾ ( ਯੁਗਾਂਡਾ) ਵਿਖੇ ਤਿੰਨ ਦਿਨਾਂ ਦੇ ਅਲੌਕਿਕ ਮਹਾਨ ਹੋਲੇ ਮਹੱਲੇ ਦਾ ਖ਼ੂਬ ਅਨੰਦ ਮਾਣਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਦ ਸੱਚੇ ਪਾਤਿਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਫ਼ਰੀਕਾ ਦੌਰਿਆਂ ਦੇ ਨਜ਼ਾਰੇ ਵੀ ਮਾਣੇ। ਨੈਰੋਬੀ ਵਿਚ ਅਸੀਂ ਦੋਨੋਂ ਇਕ PrintPack (Printing Press Firm) ਵਿਚ ਕੁਝ ਵਰ੍ਹੇ ਕੱਠਿਆਂ ਕੰਮ ਕੀਤਾ। ੧੯੬੪ ਵਿਚ ਦਾਸ ਤਾਂ ਯੂਕੇ ਆ ਗਿਆ। ਗਿਆਨੀ ਜੀ ੧੯੭੪ ਵਿਚ ਰਿਟਾਇਰ ਹੋਏ ਅਤੇ ੧੯੭੫ ਵਿਚ ਯੂਕੇ ਆ ਵਸੇ।

੧੯੭੧ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਯੂਕੇ ਦੇ ਦੌਰੇ ਤੇ ਆਏ। ਗਿਆਨੀ ਜੀ ਲਈ ਭਾਵੇਂ ਇਹ ਅਫ਼ਰੀਕਾ ਦਾ ਦੌਰਾ ਹੀ ਸੀ। ਇਸ ਦੌਰੇ, ਯੂਕੇ ਵਿਚ ਪਾਣੀ ਦਾ ਬੜਾ ਸੰਕਟ ਆ ਗਿਆ। ਕਾਫੀ ਸਮੇਂ ਤੋਂ ਬਰਸਾਤਾਂ ਨਹੀਂ ਪੈ ਰਹੀਆਂ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਪੰਡਤ ਗੋਪਾਲ ਸਿੰਘ ਜੀ ਨੇ ਸ੍ਰੀ ਆਸਾ ਦੀ ਵਾਰ ਦੀ ਸਮਾਪਤੀ ਤੇ ਅਰਦਾਸ ਕੀਤੀ। ਕੁਝ ਮਿੰਟਾਂ ਬਾਦ ਸਾਊਥਹਾਲ 'ਤੇ ਕਾਲੀਆਂ ਘਟਾਵਾਂ ਛਾ ਗਈਆਂ, ਬੱਦਲ ਗੱਜਣ ਲਗ ਪਏ। ਮੀਂਹ ਦੀ ਖ਼ੂਬ ਵਰਖਾ ਹੋਈ, ਸਬ ਪਾਸੇ ਜਲ ਥਲ ਹੋ ਗਈ। ਟੈਲੀਵਿਜ਼ਨ - ਰੇਡੀਓ - ਅਖ਼ਬਾਰਾਂ ਦੀ FLASH NEWS ਦੀਆਂ ਸੁਰਖੀਆਂ ਲਗ ਗਈਆਂ। ਸਾਰਾ ਸਿੱਖ ਸੰਸਾਰ ਆਪਸ ਵਿਚ ਖੁਸ਼ੀਆਂ ਦੀਆਂ ਵਧਾਈਆਂ ਵੰਡ ਰਿਹਾ ਸੀ ਇਸ ਇਤਿਹਾਸਕ ਵਾਰਤਾ ਦਾ ਵੀ ਹੋਰਾਂ ਵਾਂਗ ਗਿਆਨੀ ਜੀ ਦੇ ਜੀਵਨ ਤੇ ਬੜਾ ਅਸਰ ਪਿਆ।

ਗਿਆਨੀ ਜੀ ਇਕ ਵਧੀਆ ਲਿਖਾਰੀ, ਬੁਲਾਰੇ, ਕਵੀ, ਗੁਣੀ ਗਿਆਨੀ ਸਿਖ ਇਤੀਹਾਸ ਦੇ ਮਹਾਨ ਖੋਜੀ ਹੋ ਯੂਕੇ ਵਿਚ ਉੱਭਰੇ। ਉਹਨਾਂ ਜੀਵਨ ਭਰ ਆਪਣੀਆਂ ਇਤੀਹਾਸਕ ਖੋਜਾਂ ਨੂੰ ਲਿਖਤੀ ਰੂਪ ਵਿਚ ਪ੍ਰਕਾਸ਼ਤ ਕਰਨ ਦੇ ਜਤਨਾਂ ਨੂੰ ਜਾਰੀ ਰੱਖਿਆ। ਸਤਿਗੁਰਾਂ ਦੇ ਸ਼ੁਭ ਉਪਦੇਸ਼ਾਂ, ਭਾਸ਼ਣਾਂ, ਵਿਦਵਾਨਾਂ ਜਥੇਦਾਰਾਂ ਦੇ ਦਿਵਾਨਾਂ ਸੰਗੀਤਕਾਰਾਂ ਨੂੰ ਸਮੇਂ ਸਮੇਂ ਰਿਕਾਰਡ ਕਰਕੇ ਘਰ ਘਰ ਪਹੁੰਚਾਇਆ। ਸਿਰਫ ਇੰਗਲੈਂਡ ਵਿਚ ਹੀ ਨਹੀਂ ਬਲਕਿ ਅੰਤਰਰਾਸ਼ਟਰੀ ਤੌਰ ਤੇ ਨਾਮਧਾਰੀ ਪ੍ਰਚਾਰ ਨੂੰ ਪਸਾਰਿਆ। ਕਈ ਬਦੇਸ਼ੀ ਮੁਲਕਾਂ ਵਿਚ ਖੁਦ ਜਾ ਕੇ ਸਿੱਖੀ ਦਾ ਵਡਮੁਲਾ ਪ੍ਰਚਾਰ ਕੀਤਾ। ਅਜ ਕਨੇਡਾ, ਅਫ਼ਰੀਕਾ, ਅਮਰੀਕਾ, ਆਸਟ੍ਰੇਲੀਆ, ਆਇਰਲੈਂਡ, ਮਲੇਸ਼ੀਆ, ਭਾਰਤ, ਥਾਈਲੈਂਡ ਅਤੇ ਦੁਬਈ ਵਿਚ ਘਰ ਘਰ ਉਹਨਾਂ ਦੀਆਂ ਬਣਾਈਆਂ ਟੇਪਾਂ ਦੀਆਂ ਗੂੰਜਾਂ ਪੈ ਰਹੀਆਂ ਹਨ। ਇਸ ਲਈ ਤਾਂ ਸੰਸਾਰ ਭਰ ਦੀ ਨਾਮਧਾਰੀ ਸੰਗਤਾਂ ਵਲੋਂ ਥਾਂ ਥਾਂ ਉਹਨਾਂ ਨਮਿਤ ਅਰਦਾਸਾਂ ਅਤੇ ਸ਼ਰਧਾਂਜਲੀਆਂ ਭੇਟ ਹੋ ਰਹੀਆਂ ਹਨ। ਪਰਵਾਰ ਨੂੰ ਸਨੇਹ ਪਿਆਰ ਹਮਦਰਦੀ ਭਰੇ ਸੰਦੇਸ਼ ਆ ਰਹੇ ਹਨ। ਸੱਚ ਮੁੱਚ ਆਪ ਜੀ ਬੜੇ ਨਿੱਘੇ ਹਿਰਦੇ ਵਾਲੇ ਮਿਠ ਬੋਲੜੇ ਮਿਲਾਪੜੇ ਵਿਅਕਤੀ ਸਨ। ਯਾਦ ਰਹੇ ੪ ਨਵੰਬਰ ੨੦੦੭ ਨੂੰ ਕੂਕਾ ਮੂਵਮੈਂਟ ਦੇ ੧੫੦ ਸਾਲਾ ਸਮਾਗਮ ਤੇ ਨਾਮਧਾਰੀ ਸੰਗਤ ਬਰਮਿੰਘਮ ਵਲੋਂ ਗਿਆਨੀ ਜੀ ਨੂੰ ਲੰਮੀਆਂ ਪੰਥਕ ਸੇਵਾਵਾਂ ਵਜੋਂ ਇਕ ਸ਼ਾਨਦਾਰ Plaque ਨਾਲ ਸਨਮਾਨਤ ਕੀਤਾ ਗਿਆ ਸੀ। ਆਹ ! ਉਸ ਸਮਾਗਮ ਬਾਦ ਛੇਤੀ ਹੀ ਗਿਆਨੀ ਜੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੀਆਂ ਅਭੁੱਲ ਮਿੱਠੀਆਂ ਯਾਦਾਂ ਸਦਾ ਹੀ ਸਾਡੇ ਹਿਰਦਿਆਂ ਵਿਚ ਵੱਸੀਆਂ ਰਹਿਣਗੀਆਂ। ਗਿਆਨੀ ਜੀ ਯੂਕੇ ਦੇ ਨਾਮਧਾਰੀ ਪ੍ਰਚਾਰਕਾਂ ਵਿਚ ਤਾਂ ਬਾਬਾ ਬੋਹੜ ਦੀ ਨਿਆਈਂ ਵਿਸ਼ੇਸ਼ ਥਾਂ ਰਖਦੇ ਸਨ। ਐਸੇ ਘੋਲ ਘੁਮਾਈ ਬਿਰਤੀ ਵਾਲੇ ਸੰਤ ਮਹਾਂਪੁਰਖ ਮਹਾਨ ਵਿਅਕਤੀ ਸੰਸਾਰ ਵਿਚ ਵਿਰਲੇ ਹੀ ਹੁੰਦੇ ਹਨ। ਜੋ ਤਨ ਮਨ ਤੇ ਧਨ ਦੁਆਰਾ ਸੇਵਾ ਕਰਕੇ ਆਪਣਾ ਸਾਰਾ ਜੀਵਨ ਗੁਰੂ ਲੇਖੇ ਲਾ ਕੇ ਲੋਕ ਸੁਖੀਏ ਪਰਲੋਕ ਸੁਹੇਲੇ ਕਰਦੇ ਹਨ।

ਸਤਿਗੁਰੂ ਜੀ ਨੇ ਪਾਵਨ ਗੁਰਬਾਣੀ ਵਿਚ ਇਹ ਪੰਗਤੀਆਂ ਗਿਆਨੀ ਜੀ ਜੈਸੇ ਮਹਾਂਪੁਰਖਾਂ ਦੇ ਪ੍ਰਥਾਏ ਹੀ ਲਿਖੀਆਂ ਤੇ ਪੂਰਨ ਤੌਰ ਤੇ ਢੁਕਦੀਆਂ ਹਨ -

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ
ਜੀਵਤ ਸਾਹਿਬ ਸੇਵਿਓ ਆਪਣਾ ਚਲਤੇ ਰਾਖਿਓ ਚੀਤਿ॥

- ਮਨਜੀਤ ਸਿੰਘ ਰਾਗੀ, ਦਿੱਲੀ

## ਕਰੇ ਕਰਾਇ ਜਾਣੈ ਆਪ

ਮੈਂ ਕੀ ਜਾਣਾਂ ਤੇਰੀ ਰਜ਼ਾ ਕੀਹ ਏ।
ਤੇਰੀ ਚੁੱਪ ਦਾ ਮੈਨੂੰ ਪਤਾ ਕੀ ਏ।
ਜੇ ਲੋਭ ਕਿਸੇ ਨੂੰ ਗੁਸਿਆ ਏ, ਉਹ ਤੂੰ ਜਾਣੇਂ।
ਜੇ ਕ੍ਰੋਧ ਕਿਤੇ ਆ ਵੱਸਿਆ ਏ, ਉਹ ਤੂੰ ਜਾਣੇਂ।
ਕਰ ਧ੍ਰੋਹ ਜੁਰਮ ਕੋਈ ਫੱਸਿਆ ਏ, ਉਹ ਤੂੰ ਜਾਣੇਂ।
ਵਿਦਰੋਹ ਦਾ ਤਾਂ ਬੜ ਮਚਿਆ ਏ, ਉਹ ਤੂੰ ਜਾਣੇਂ।
ਇਹ ਉਲਝਣ ਸੁਲਝਣ ਤੂੰ ਜਾਣੇਂ।
ਪਏ ਭਰਮ ਭੁਲੇਖੇ ਤੂੰ ਜਾਣੇਂ।
ਤੇਰੀ ਸਮਰਥਾ ਦਾ ਮੈਨੂੰ ਅਹਿਸਾਸ ਹੈ।
ਤੁਝ ਤੇ ਬਾਹਰਿ ਕਿਛੂ ਨ ਹੋਇ, ਮੇਰਾ ਵਿਸ਼ਵਾਸ ਹੈ।
ਸੁਪਨੇ ਵਿੱਚ ਬਚਿੱਤਰ ਦੀ ਆਈ ਮੌਤ ਨੂੰ ਟਾਲ ਦੇਵੇਂ।
ਸੁਪਨੇ ਵਿੱਚ ਹੀ ਦਰਸ ਦਿਖਾ ਕੱਟ ਕੈਂਸਰ ਦਾ ਤੂੰ ਜਾਲ ਦੇਵੇਂ।
ਕਿਤੇ ਕਰਕੇ ਨਦਰਿ ਸੁਵੱਲੀ ਤੂੰ ਵਿੱਚ ਭਗਤੀ ਦੇ ਭਰਪੂਰ ਕਰੇਂ।
ਕਿਤੇ ਕਰਕੇ ਨਦਰਿ ਉਪੱਠੀ ਤੂੰ ਭਰ ਹਉਮੈ ਚਕਨਾ ਚੂਰ ਕਰੇਂ।
ਤੇਰੀ ਤਿਰਛੀ ਤੱਕਣੀ ਦੇ ਵਿਚੋਂ ਪਾਈ ਕਈਆਂ ਬਾਦਸ਼ਾਹੀ ਏ।
ਇੱਕ ਨਦਰਿ ਤੇਰੀ ਨੇ ਕਈਆਂ ਦੀ ਕੱਟੀ ਜਮਾਂ ਦੀ ਫਾਹੀ ਏ।
ਅਸੀਂ ਖਿਣ ਖਿਣ ਭੁਲਣਹਾਰੇ ਹਾਂ, ਤੂੰ ਸਦਾ ਹੀ ਬਖਸ਼ਣਹਾਰਾ ਏਂ।
ਅਸੀਂ ਪਾਪੀ ਵਡ ਗੁਨਾਹਗਾਰੇ ਹਾਂ, ਤੂੰ ਪਾਰ ਉਤਾਰਨਹਾਰਾ ਏਂ।
ਕਰਕੇ ਮੁਆਫ਼ ਗੁਨਾਹੀਆਂ ਨੂੰ ਲੜ ਆਪਣੇ ਤੂੰ ਲਾਈ ਰੱਖੀਂ।
ਸਾਨੂੰ ਭੁਲੇ ਭਟਕੇ ਦੋਸ਼ੀਆਂ ਨੂੰ ਆਪਣੇ ਸਦਾ ਬਣਾਈ ਰੱਖੀਂ।
ਜਗਜੀਤ ਗੁਰੂ ਤੂੰ ਗਹਿਰ ਗੰਭੀਰਾ ਬੇਅੰਤ ਤੇਰੀ ਵਡਾਈ ਏ।
ਇਹ ਜੀਵਨ ਸਫਲ ਬਣੌਨੇ ਨੂੰ, ਮੈਂ ਤੇਰੀ ਓਟ ਤਕਾਈ ਏ।


Namdhari Elibrary NamdhariElibrary@gmail.com

# ਕਿਸ ਨਾਲ ਕੀਚੈ ਦੋਸਤੀ ਸਭ ਜਗ ਚਲਣਹਾਰ

ਸ੍ਰ. ਬਖਸ਼ੀਸ਼ ਸਿੰਘ ਜੋ ਭਰਾਵਾਂ ਵਿਚੋਂ ਤੀਸਰੇ ਥਾਵੇਂ ਸਨ, 70 ਸਾਲ ਦੀ ਉਮਰ ਭੋਗ ਕੇ 8 ਫਰਵਰੀ ਦਿਨ ਸ਼ੁਕਰਵਾਰ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਹਨ। ਆਪ ਆਪਣੇ ਪਿੱਛੇ ਧਰਮ ਪਤਨੀ, ਦੋ ਸਪੁੱਤਰ, ਇਕ ਸਪੁੱਤਰੀ, ਪੋਤਰੇ, ਪੋਤਰੀਆਂ, ਦੋਹਤਾ, ਦੋਹਤਰੀ ਦਾ ਖੁਸਹਾਲ ਪਰਵਾਰ ਛੱਡ ਗਏ ਹਨ । ਬਖਸ਼ੀਸ਼ ਸਿੰਘ ਬਚਪਨ ਤੋਂ ਹੀ ਆਪਣੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਜੀ ਨਾਲ ਦੁਕਾਨਦਾਰੀ ਦੇ ਕੰਮ ਵਿਚ ਲੱਗ ਗਏ ਸਨ । ਬਾਅਦ ਵਿੱਚ ਅਚਾਨਕ ਦੇਸ਼ ਪ੍ਰੇਮ-ਵੱਸ ਅਚਾਨਕ ਏਅਰ ਫੋਰਸ ਵਿੱਚ ਲੱਗ ਗਏ। ਉਥੇ ਜਿਹੜੇ ਖੇਤਰ ਵਿੱਚ ਰਹੇ ਉਥੇ ਏਅਰ ਚੀਫ ਮਾਰਸ਼ਲ ਅਰਜਨ ਸਿੰਘ ਤੇ ਹੋਰ ਮਹੱਤਵਪੂਰਨ ਵਿਅਕਤੀਆਂ (ਵੀ.ਵੀ.ਆਈ.ਪੀ.) ਨਾਲ ਨੇੜਤਾ ਵੀ ਪ੍ਰਾਪਤ ਹੁੰਦੀ ਰਹੀ। 20 ਸਾਲ ਬਾਅਦ ਵਲੰਟਰੀ ਸੇਵਾ ਮੁਕਤੀ ਉਪਰੰਤ ਮੁੜ ਦੁਕਾਨਦਾਰੀ ਵਿੱਚ ਲੱਗ ਗਏ। ਪਿਤਾ ਵਲੋਂ ਸ਼ੁਰੂਆਤੀ ਦੌਰ 'ਚ ਮਿਲੀ ਸੇਧ ਅਤੇ ਪੁਰਾਣੇ ਤਜਰਬੇ ਕਾਰਨ ਬਖਸ਼ੀਸ਼ ਸਿੰਘ ਦੀ ਪਛਾਣ ਇੱਕ ਸਫਲ ਦੁਕਾਨਦਾਰ ਦੇ ਤੌਰ ਤੇ ਆਖਰ ਤੱਕ ਰਹੀ। ਘੱਟ ਬੋਲਣਾ, ਖ਼ਰਾ ਤੋਲਣਾ, ਪੱਕਾ ਇਰਾਦਾ ਅਤੇ ਤਗੜੀ ਮਿਹਨਤ ਆਪ ਦੇ ਗੁਣਾਂ ਵਿੱਚ ਸ਼ਾਮਲ ਸੀ। ਸਫਲ ਜ਼ਿੰਦਗੀ ਜੀਊਣ ਦੇ ਕੁਝ ਨੁਕਤਿਆਂ ਨੂੰ ਜਿੱਥੇ ਆਪ ਨੇ ਆਪਣੇ ਵਾਸਤੇ ਅਪਣਾਇਆ ਹੋਇਆ ਸੀ ਉਥੇ ਬਚਿੱਆਂ ਨੂੰ ਵੀ ਆਮ ਦੱਸਦੇ ਹੁੰਦੇ ਸਨ : ਪਰਹੱਥੀਂ ਵਣਜ ਸੁਨੇਹੀ ਖੇਤੀ, ਕਦੇ ਨਾ ਹੁੰਦੇ ਬੱਤੀਆਂ ਦੇ ਤੇਤੀ । ਸਵਖ਼ਤੇ ਸੌਂ ਪ੍ਰਭਾਤੀਂ ਜਾਗ, ਅਕਲ ਤੇ ਧਨ ਦੇ ਲੱਗਣ ਭਾਗ। ਆਦਿ ।

ਬਖਸ਼ੀਸ਼ ਸਿੰਘ ਦਾ ਵਿਆਹ ਸੰਜੋਗ 1955 'ਚ ਹਿਸਾਰ ਦੀ ਉਘੀ ਸਖਸੀਅਤ ਸੰਤ ਨਿਹਾਲ ਸਿੰਘ ਜੀ ਟੇਲਰ ਮਾਸਟਰ ਦੀ ਸਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਜੁੜਿਆ। ਸੰਤ ਨਿਹਾਲ ਸਿੰਘ ਪਰਵਾਰ ਅੱਜ ਕਲ ਮਹਾਰਾਜਾ ਟੇਲਰ ਚੰਡੀਗੜ੍ਹ ਦੇ ਨਾਮ ਨਾਲ ਵਿਸ਼ੇਸ਼ ਪਛਾਣ ਰਖਦਾ ਹੈ ।

ਵਿਛੜੀ ਰੂਹ ਦੀ ਕਲਿਆਣਤਾ ਨਮਿਤ ਪਰਵਾਰ ਵਲੋਂ ਜਿੱਥੇ ਸਧਾਰਨ ਪਾਠ ਦਾ ਆਰੰਭ ਕੀਤਾ ਗਿਆ ਉਥੇ ਗ੍ਰਹਿ ਵਿਖੇ 9 ਤੋਂ 13 ਫਰਵਰੀ ਤਕ ਰੋਜ਼ਾਨਾ ਨਿਤਨੇਮ ਅਤੇ ਸ਼ਬਦ ਕੀਰਤਨ ਚੱਲਦਾ ਰਿਹਾ । ਇਨ੍ਹਾਂ ਦਿਨਾਂ ਵਿੱਚ ਵੱਖ ਵੱਖ ਜਥੇਦਾਰ - ਰਾਗੀ ਮਨਜੀਤ ਸਿੰਘ, ਸ੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਦੇ ਪੋਤਰੇ ਸੰਤ ਗੁਰਦੇਵ ਸਿੰਘ, ਮਹੰਤ ਸੰਤੋਖ ਸਿੰਘ ਅਤੇ ਜਥੇਦਾਰ ਗੁਰਚਰਨ ਸਿੰਘ ਰੋਜ਼ਾਨਾ ਸ਼ਾਮ 7.00 ਤੋਂ 9.00 ਤੱਕ ਕੀਰਤਨ ਤੇ ਕਥਾ ਕਰਦੇ ਹੋਏ ਸ਼ੋਕਮਈ ਮਾਹੌਲ ਨੂੰ ਸੁਖਾਲਾ ਬਣਾਉਣ ਵਿੱਚ ਵੱਡੀ ਸੇਵਾ ਨਿਭਾਉਂਦੇ ਰਹੇ ਅਤੇ ਘਰ ਵਾਲਿਆਂ ਵਲੋਂ ਲੰਗਰ ਦੀ ਸੇਵਾ ਚੱਲਦੀ ਰਹੀ । ਇਸ ਦੁਖਦਾਈ ਸਮੇਂ ਵਿੱਚ ਸੰਤ ਮਾਤਾ ਗੁਲਬੀਰ ਕੌਰ ਜੀ ਸਮੇਂ ਸਮੇਂ ਆਪ ਅਤੇ ਸੰਗਤ ਨੂੰ ਭੇਜ ਕੇ ਪਰਵਾਰ ਨੂੰ ਧੀਰਜ ਦੇਂਦੇ ਰਹੇ।

ਪਾਠ ਦਾ ਭੋਗ 14 ਫਰਵਰੀ ਦਿਨ ਵੀਰਵਾਰ ਨੂੰ ਦੁਪਹਿਰ ਬਾਦ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਪਾਇਆ ਗਿਆ। ਇਸ ਸਮੇਂ ਪੰਡਤ ਗੋਪਾਲ ਸਿੰਘ ਜੀ ਦੇ ਸ਼ਗਿਰਦ ਸੰਤ ਜਸਪਾਲ ਸਿੰਘ ਤੋਂ ਉਪਰੰਤ ਰਾਗੀ ਮਨਜੀਤ ਸਿੰਘ ਅਤੇ ਸ੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਨੇ ਵਖਿਆਨ ਅਤੇ ਕੀਰਤਨ ਕੀਤਾ । ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਤੇ ਸਿਖਾਏ ਸੰਤ ਬਲਜੀਤ ਸਿੰਘ - ਗੁਰਮੀਤ ਸਿੰਘ ਜੀ ਨੇ ਤੰਤੀ ਸਾਜ਼ਾਂ ਨਾਲ ਕੀਰਤਨ ਕੀਤਾ । ਸੰਤ ਜਸਪਾਲ ਸਿੰਘ ਨੇ ਕਥਾ ਕਰਦਿਆਂ ਦਸਿਆ ਕਿ 'ਇਹ ਸੰਸਾਰ ਨਾਸ਼ਵਾਨ ਹੈ । ਅਟੱਲ ਸੱਚਾਈ ਹੈ ਕਿ ਸੰਸਾਰ ਦੇ ਹਰ ਇੱਕ ਵਿਅਕਤੀ ਨੇ ਇਕ ਦਿਨ ਜਾਣਾ ਜ਼ਰੂਰ ਹੈ । ਸ੍ਰ. ਬਖਸ਼ੀਸ਼ ਸਿੰਘ ਜੀ ਅਕਾਲ ਪੁਰਖ ਦੀ ਜੋਤ ਵਿੱਚ ਜਾ ਰਲੇ ਹਨ।' ਰਾਗੀ ਸੰਤ ਮਨਜੀਤ ਸਿੰਘ ਜੀ ਨੇ ਸ਼ਬਦ ਗਾਇਨ ਕੀਤਾ- 'ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ'। ਆਪ ਨੇ ਜੀਵਨ ਫ਼ਿਲਾਸਫ਼ੀ ਸਮਝਾਉਂਦਿਆਂ ਦੱਸਿਆ ਕਿ 'ਗੁਰੂਆਂ ਦੀ ਬਾਣੀ ਸਾਨੂੰ ਚੇਤੇ ਕਰਾਉਂਦੀ ਹੈ ਕਿ ਮਰਨਾ ਸੱਚ ਹੈ ਤੇ ਜਿਊਣਾ ਝੂਠ । ਸੁਖ ਤੇ ਦੁਖ ਦੋਵੇਂ ਸਾਡੇ ਜੀਵਨ ਵਿਚ ਆਉਂਦੇ ਹਨ ਤੇ ਦੋਵਾਂ ਨੂੰ ਇੱਕ ਕਰਕੇ ਜਾਨਣਾ ਮਨ ਦੀ ਸ਼ਾਂਤੀ ਦਾ ਰਸਤਾ ਹੈ । ਸ੍ਰ. ਬਖਸ਼ੀਸ਼ ਸਿੰਘ ਦੇ ਘਰ ਅਕਸਰ ਮੇਰਾ ਆਉਣਾ-ਜਾਣਾ ਰਹਿੰਦਾ ਸੀ । ਇਹਨਾਂ ਦੀ ਸ੍ਰੀਮਤੀ ਮਹਿੰਦਰ ਕੌਰ ਆਪਣੇ ਪੋਤਰੇ ਤੇ ਪੋਤਰੀਆਂ ਨੂੰ ਸੰਗੀਤ ਵਾਲੇ ਪਾਸੇ ਲਾਈ ਰਖਦੇ ਹਨ । ਸਾਰਾ ਪਰਵਾਰ ਸਤਿਗੁਰੂ ਪ੍ਰਤੀ ਬਹੁਤ ਸ਼ਰਧਾ ਰੱਖਦਾ ਹੈ।' ਸ਼੍ਰੋਮਣੀ ਜਥੇਦਾਰ ਸੇਵਾ ਸਿੰਘ ਜੀ ਜੋ ਨਾਮਧਾਰੀ ਪੰਥ ਦੇ ਮਹਾਨ ਵਿਦਵਾਨਾਂ ਵਿਚੋਂ ਹਨ, ਨੇ ਜਿੱਥੇ ਜੀਵਨ ਮਰਨ ਫ਼ਿਲਾਸਫ਼ੀ ਬਾਰੇ ਚਾਨਣਾ ਪਾਇਆ ਉਥੇ ਪਿਛੋਕੜ ਜਾਣਕਾਰੀ ਦਿੱਤੀ ਕਿ "ਸ੍ਰ. ਬਖਸ਼ੀਸ਼ ਸਿੰਘ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਉਨ੍ਹਾਂ ਦੇ ਭਰਾਤਾ ਸ੍ਰੀ ਅਮਰ ਭਾਰਤੀ ਜੀ ਦੇ ਖਾਨਦਾਨ ਚੋਂ ਸਨ । ਉਨ੍ਹਾਂ ਦੋਵਾਂ ਭਰਾਵਾਂ ਦਾ ਨਾਮਧਾਰੀ ਪੰਥ ਨੂੰ ਬੜਾ ਤਗੜਾ ਸਹਿਯੋਗ ਰਿਹਾ ਹੈ । ਉਨ੍ਹਾਂ ਦੀ ਕਲਮ ਵਿਚ ਜਾਨ ਸੀ । ਮੈਂ ਤਦ ਸਿਰਸਾ ਦੇ ਲਾਗੇ ਰਾਣੀਆਂ ਸਾਂ । ਰੋਜ਼ਾਨਾ 'ਨਵਾਂ ਹਿੰਦੁਸਤਾਨ' ਪੜ੍ਹਨ ਨੂੰ ਮਿਲਦਾ ਸੀ । ਨਾਮਧਾਰੀ ਖ਼ਬਰਾਂ ਤੋਂ ਇਲਾਵਾ ਕੌਮੀ ਤੇ ਕੌਮਾਂਤਰੀ ਖ਼ਬਰਾਂ ਦੀ ਜਾਣਕਾਰੀ ਉਸ ਅਖਬਾਰ ਤੋਂ ਮਿਲਦੀ ਸੀ । ਸ੍ਰੀ ਅਮਰ ਭਾਰਤੀ ਤੇ ਐਸ. ਐਸ. ਮਨਧੀਰ ਦੇ ਆਰਟੀਕਲ ਪੜ੍ਹਨ ਨੂੰ ਮਿਲਦੇ ਸਨ । ਅੱਜ ਵੀ ਇਹਨਾਂ ਦੇ ਸਭ ਤੋਂ ਛੋਟੇ ਭਰਾ ਸਰਬ ਸ਼ਕਤੀਮਾਨ ਮਾਸਿਕ 'ਵਰਤਮਾਨ ਹਿੰਦੁਸਤਾਨ' ਛਾਪਦੇ ਹਨ। ਸਾਰਾ ਪਰਵਾਰ ਸਾਹਿਤਕ ਰੁਚੀਆਂ ਰੱਖਦਾ ਹੈ।" ਉਪਰੰਤ ਰਾਗੀ ਬਲਜੀਤ ਸਿੰਘ ਗੁਰਮੀਤ ਸਿੰਘ ਭਰਾਵਾਂ ਤਾਰ ਸ਼ਹਿਨਾਈ ਦੀ ਧੁਨ ਛੇੜਦਿਆਂ ਰਾਗ ਆਸਾ ਵਿਚ ਸ਼ਬਦ ਗਾਇਨ ਕੀਤਾ -'ਕਿਸ ਨਾਲ ਕੀਚੈ ਦੋਸਤੀ ਸਭ ਜਗ ਚਲਣਹਾਰ..........।'

ਸੰਤ ਬਲਜੀਤ ਸਿੰਘ ਜੀ ਨੇ ਇਸ ਪਰਵਾਰ ਨਾਲ ਨਿਜੀ ਸਾਂਝ ਦੱਸੀ ਕਿ "ਮੈਂ ਇਹਨਾਂ ਦੇ ਪਿਤਾ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਦਰਸ਼ਨ ਨਹੀ ਕੀਤੇ ਪਰ ਸਾਡੇ ਪਿਤਾ ਜੀ ਸਾਨੂੰ ਦੱਸਦੇ ਹੁੰਦੇ ਹਨ ਕਿ ਇਹਨਾਂ ਦਾ ਅਤੇ ਸਾਡਾ ਪਿਛਲਾ ਪਿੰਡ ਧਾਪੜਖੇੜੀ ਜ਼ਿਲਾ ਅੰਮ੍ਰਿਤਸਰ ਹੁੰਦਾ ਸੀ । ਲਾਇਲਪੁਰੀ ਜੀ ਨੇ ਧਾਪੜਖੇੜੀ ਵਿਖੇ ਕਈ ਇਕ ਪਰਵਾਰ ਨਾਮਧਾਰੀ ਬਣਾਏ । ਲਾਇਲਪੁਰੀ ਜੀ ਹਥੋਂ ਅੰਮ੍ਰਿਤ ਛੱਕ ਕੇ ਨਾਮਧਾਰੀ ਸਿੱਖ ਸੱਜਣ ਵਾਲਿਆਂ ਵਿਚੋਂ ਇੱਕ ਸਾਡੇ ਪਿਤਾ ਜੀ ਵੀ ਹਨ । ਸੋ ਸਾਡੀ ਨਾਮਧਾਰੀ ਪਰਵਾਰ ਵਜੋਂ ਹੋਂਦ ਇਨ੍ਹਾਂ ਦੇ ਪਿਤਾ ਲਾਇਲਪੁਰੀ ਜੀ ਕਰਕੇ ਹੀ ਹੈ। ਸਤਿਗੁਰੂ ਜੀ ਨੇ ਵੱਡੀ ਕ੍ਰਿਪਾ ਕੀਤੀ ਜੋ ਸਾਨੂੰ ਸ੍ਰੀ ਭੈਣੀ ਸਾਹਿਬ ਲੈ ਗਏ ਅਤੇ ਸੰਗੀਤ ਜਗਤ ਵਿੱਚ ਸਾਡੀ ਪਛਾਣ ਕਾਇਮ ਕੀਤੀ ।"

ਭੋਗ ਦੇ ਸ਼ਲੋਕ ਪੜ੍ਹਨ ਉਪਰੰਤ ਵਿਛੜੀ ਰੂਹ ਦੀ ਕਲਿਆਣਤਾ


Namdhari Elibrary NamdhariElibrary@gmail.com

ਹਿੱਤ ਅਰਦਾਸ ਕੀਤੀ ਗਈ। ਇਸ ਮੌਕੇ ਕੁੱਝ ਪ੍ਰਮੁੱਖ ਵਿਅਕਤੀਆਂ ਤੇ ਸੰਸਥਾਵਾਂ ਦੇ ਨੁਮਾਇੰਦਿਆਂ ਨੇ ਵੀ ਸ਼ਿਰਕਤ ਕੀਤੀ। ਜਿਨ੍ਹਾਂ ਵਿੱਚ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੁਮਾਇੰਦੇ ਸ੍ਰ. ਤੇਜਪਾਲ ਸਿੰਘ ਤੇ ਸ੍ਰ. ਜਸਪਾਲ ਸਿੰਘ, ਸ਼ਿਵਾਜੀ ਵਿਹਾਰ ਜਨਤਾ ਕਲੋਨੀ ਦੇ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਮੈਂਬਰ ਤੇ ਇਲਾਕੇ ਦੇ ਮੰਦਰ ਦੇ ਨੁਮਾਇੰਦੇ, ਡੇਰਾ ਸਾਹਿਬ ਸੇਵਾ ਰਾਮ ਜੀ (ਹਜ਼ਰੋਂ ਵਾਲਿਆਂ) ਮੋਤੀ ਨਗਰ ਦੀ ਸੰਗਤ ਦੇ ਨੁਮਾਇੰਦੇ ਵਰਨਣਯੋਗ ਹਨ। ਇਹਨਾਂ ਤੋਂ ਇਲਾਵਾ ਕੁਝ ਪਤਵੰਤੇ ਜਨ : ਰਾਜ ਸਭਾ ਦੇ ਸਾਬਕਾ ਮੈਂਬਰ ਅਤੇ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਪ੍ਰੋਫ਼ੈਸਰ ਰਣਜੀਤ ਸਿੰਘ, ਪ੍ਰੋਫ਼ੈਸਰ ਸੁਖਬੀਰ ਸਿੰਘ ਗੁਲ੍ਹਾਟੀ, ਅਪਣੇ ਮਹਿਕਮੇ ਦੇ ਡਾਇਰੈਕਟਰ ਤੇ ਸੂਫ਼ੀ ਸ਼ਾਇਰ ਸ੍ਰੀ ਹਰਿੰਦਰ ਪਤੰਗਾ ਅਤੇ 'ਸਤਿਜੁਗ' ਦੇ ਐਡੀਟਰ ਪ੍ਰੋਫ਼ੈਸਰ ਤਾਰਾ ਸਿੰਘ ਅਨਜਾਣ ਪ੍ਰਮੁੱਖ ਹਨ। ਇਸ ਮੌਕੇ ਰਿਸ਼ਤੇਦਾਰ, ਸੰਬੰਧੀ ਤੇ ਦਿੱਲੀ ਦੀ ਹੋਰ ਸੰਗਤ ਤੋਂ ਇਲਾਵਾ ਹਿਸਾਰ, ਸਰਸਾ, ਜਲੰਧਰ, ਅੰਮ੍ਰਿਤਸਰ, ਚੰਡੀਗੜ੍ਹ, ਸੁੰਦਰ ਨਗਰ, ਮੰਡੀ, ਭੂੰਤਰ ਆਦਿ ਤੋਂ ਸੰਬੰਧਤ ਸੱਜਣ ਅਰਦਾਸ ਵਿੱਚ ਸ਼ਾਮਲ ਹੋਏ। ਸਮਾਪਤੀ 'ਤੇ ਸ੍ਰੀ ਐਸ. ਐਸ. ਮਨਧੀਰ ਨੇ ਆਈ ਸੰਗਤ ਦਾ ਧੰਨਵਾਦ ਕੀਤਾ। ਪਰਵਾਰ ਵਲੋਂ ਧਰਮ ਕਾਰਜਾਂ ਅਤੇ ਨਾਮਧਾਰੀ ਅਖ਼ਬਾਰਾਂ ਵਾਸਤੇ ਮਾਇਆ ਕੱਢੀ ਗਈ ਅਤੇ ਲੰਗਰ ਦੀ ਸੇਵਾ ਤਹਿ ਦਿਲੋਂ ਨਿਭਾਈ ਗਈ। ਬੀਬੀ ਮਹਿੰਦਰ ਕੌਰ ਨੇ ਸਤਿਗੁਰੂ ਜੀ ਉਪਰ ਆਪਣਾ ਵਿਸ਼ਵਾਸ ਇਉਂ ਦਰਸਾਇਆ :

ਸਤਿਗੁਰਾਂ ਦਾ ਸਾਡੇ ਸਿਰ 'ਤੇ ਜੇ ਹੱਥ ਨਾ ਹੁੰਦਾ,
ਅਸੀ ਦੁਨੀਆਂ ਵਾਂਗੂੰ ਰੋਣਾਂ ਤੇ ਕੁਰਲਾਣਾ ਸੀ।
ਅਨਮੋਲ ਮਿਲਿਆ ਜੋ ਗੁਰਸਿੱਖ ਦਾ ਜੀਵਨ,
ਅਸੀ ਦੁਨੀਆਂ ਦੇ ਨਾਲ ਮਿਲਾਣਾ ਸੀ।

– ਸਰਸ ਸ਼ਕਤੀਮਾਨ

## ਸ਼ਰਧਾਂਜਲੀ

ਆਪ ਦੀ ਬਖ਼ਸ਼ੀ ਆਯੂ ਭੋਗ ਕੇ
ਸੇਵਕ ਆਇਆ ਤੇਰੇ ਦਰਬਾਰ।
ਗੁਨਾਹ ਨਾ ਫੋਲੀਂ ਸਤਿਗੁਰੂ
ਕਰ ਦਈਂ ਹਿਸਾਬ ਕਿਤਾਬ ਤੋਂ ਪਾਰ।
ਦਸਾਂ ਨਹੁੰਆਂ ਦੀ ਕਰਕੇ ਕਿਰਤ ਕਮਾਈ
ਆਪਣੇ ਵਲੋਂ ਕੀਤਾ ਸੱਚਾ ਵਪਾਰ।
ਹੱਕ ਦੀ ਕਰਕੇ ਸਾਰੀ ਉਮਰ ਕਮਾਈ
ਸਾਰੇ ਜੀਆਂ ਤਾਈਂ ਖਵਾਈ।
ਸੱਚ ਆਖਿਆ ਸੱਚ ਬੋਲਿਆ
ਸਾਰੀ ਉਮਰ ਹੈ ਸੱਚ ਕਮਾਇਆ।
ਸੱਚ ਧਰਮ ਦਇਆ ਉਹਨਾਂ ਦੇ
ਰੋਮ ਰੋਮ ਵਿੱਚ ਸੀ ਸਮਾਇਆ।
ਕਰਕੇ ਪੂਰੀ ਆਰਜਾ ਕਰ ਫਰਜ਼ ਪੂਰੇ
ਸੇਵਕ ਤੇਰੇ ਦਰ 'ਤੇ ਸਤਿਗੁਰੂ ਜੀ ਆਇਆ।
ਹੱਥ ਜੋੜ ਕੇ ਪਾਤਸ਼ਾਹ ਜੀ ਮੇਰੀ ਹੈ ਅਰਦਾਸ
ਵਿਛੜੀ ਆਤਮਾ ਨੂੰ ਬਖਸ਼ੋ ਚਰਨਾਂ ਵਿੱਚ ਨਿਵਾਸ।

– ਮਹਿੰਦਰ ਕੌਰ ਦਿੱਲੀ
(ਸੁਪਤਨੀ ਸਵ. ਬਖਸ਼ੀਸ਼ ਸਿੰਘ ਲਾਇਲਪੁਰੀ)

## ਪੰਜਾਬੀ ਅਕਾਦਮੀ ਦਾ ਨਵੇਂ ਲੇਖਕਾਂ ਨੂੰ ਉਭਾਰਨ ਦਾ ਯਤਨ

ਦਿੱਲੀ ਵਿੱਚ ਨਵੇਂ ਪੁੰਗਰ ਰਹੇ ਪੰਜਾਬੀ ਦੇ ਲੇਖਕਾਂ ਤੇ ਸਾਹਿਤਕਾਰਾਂ ਨੂੰ ਪੰਜਾਬੀ ਅਕਾਦਮੀ ਤੋਂ ਇਲਾਵਾ ਪਿੱਠ ਥਪ ਥਪਾਉਣ ਲਈ ਭਾਵੇਂ ਕੋਈ ਮੰਚ ਜਾਂ ਪਲੇਟ ਫਾਰਮ ਨਹੀਂ ਹੈ। ਅਜਿਹੇ ਨੌਜਵਾਨ ਸਕੂਲ ਕਾਲਜ ਤੱਕ ਹੀ ਸੀਮਤ ਹੋ ਕੇ ਰਹਿ ਜਾਂਦੇ ਹਨ। ਪੰਜਾਬੀ ਅਕਾਦਮੀ ਦਿੱਲੀ ਦੁਆਰਾ ਇਹਨਾਂ ਨੌਜਵਾਨਾਂ ਲਈ 'ਯੁਵਾ' ਸਕੀਮ ਚਲਾਈ ਜਾ ਰਹੀ ਹੈ, ਜਿਸ ਵਿੱਚ ਉਭਰ ਰਹੇ ਲੇਖਕ, ਸਾਹਿਤਕਾਰ ਤੇ ਗਾਇਕਾਂ ਲਈ ਮੰਚ ਪ੍ਰਦਾਨ ਕੀਤਾ ਜਾਂਦਾ ਹੈ। ਰਾਜਧਾਨੀ ਦਿੱਲੀ ਆਪਣੇ ਆਪ ਵਿੱਚ ਬਹੁਤ ਕੁੱਝ ਸਮੋਈ ਬੈਠੀ ਹੈ। ਲੱਖਾਂ ਦੀ ਗਿਣਤੀ ਵਿੱਚ ਏਥੇ ਲੋਕ ਪੰਜਾਬੀ ਬੋਲਦੇ ਤੇ ਪੜ੍ਹਦੇ ਹਨ। ਇਹਨਾਂ ਵਿਚੋਂ ਹੀ ਅਸੀਂ ਸਾਹਿਤਕਾਰ, ਲੇਖਕ, ਆਲੋਚਕ, ਵਾਰਤਾਕਾਰ ਤੇ ਗਾਇਕ ਲੱਭਣੇ ਹਨ। ਏਧਰ ਦਿੱਲੀ ਦਾ ਕੇਂਦਰੀ ਪੰਜਾਬੀ ਸਾਹਿਤ ਸੰਮੇਲਨ (ਰਜਿ.) ਪਿਛਲੇ ਸਮੇਂ ਤੋਂ ਅਜਿਹੇ ਉਭਰ ਰਹੇ ਨੌਜਵਾਨਾਂ ਨੂੰ ਆਪਣੇ ਗਲੇ ਲਗਾ ਰਿਹਾ ਹੈ। ਹਰ ਮਹੀਨੇ ਦੇ ਆਖ਼ਰੀ ਐਤਵਾਰ ਨੂੰ ਤਿਲਕ ਨਗਰ ਜੇਲ੍ਹ ਰੋਡ ਤੇ ਸ਼ਾਮੀਂ 4.00 ਵਜੇ ਹਰ ਪੰਜਾਬੀ ਪ੍ਰੇਮੀ ਨੂੰ ਖੁਲ੍ਹਾ ਸੱਦਾ ਦਿੱਤਾ ਗਿਆ ਹੁੰਦਾ ਹੈ। ਇਸ ਵਿੱਚ ਸਾਹਿਤਕਾਰ ਆਪੋ ਆਪਣੀਆਂ ਨਵੀਆਂ ਲਿਖੀਆਂ ਰਚਨਾਵਾਂ ਪੜ੍ਹਦੇ ਹਨ ਅਤੇ ਲੇਖਕਾਂ ਦੀਆਂ ਲਿਖੀਆਂ ਕਿਤਾਬਾਂ ਦਾ ਵਿਮੋਚਨ ਵੀ ਕੀਤਾ ਜਾਂਦਾ ਹੈ। ਨਵੀਂ ਲਿਖੀ ਕਿਤਾਬ ਪ੍ਰਤੀ ਲੇਖਕ ਆਪੋ ਆਪਣੇ ਵਿਚਾਰ ਪੇਸ਼ ਕਰਦੇ ਹਨ। ਹਰ ਪੁੰਗਰ ਰਿਹਾ ਲੇਖਕ ਆਪਣੀ ਵਿਚਾਰ ਧਾਰਾ ਕਿਸੇ ਵੀ ਰੂਪ ਵਿੱਚ ਇਹਨਾਂ ਦੇ ਪ੍ਰੋਗਰਾਮ ਵਿੱਚ ਆ ਕੇ ਸਭ ਨੂੰ ਪੜ੍ਹ ਕੇ ਸੁਣਾ ਸਕਦਾ ਹੈ। ਕੇਂਦਰੀ ਪੰਜਾਬੀ ਸਾਹਿਤ ਸੰਮੇਲਨ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਨਵੇਂ ਲੇਖਕਾਂ ਨੂੰ ਮੰਚ ਜਾਂ ਪਲੇਟ ਫਾਰਮ ਪ੍ਰਦਾਨ ਕਰਕੇ ਉਨ੍ਹਾਂ ਦੇ ਸ਼ੌਕ ਨੂੰ ਹੱਲਾਸ਼ੇਰੀ ਦੇ ਕੇ ਉਨ੍ਹਾਂ ਨੂੰ ਕੁੱਝ ਹੋਰ ਨਵਾਂ ਲਿਖਣ ਦੀ ਪ੍ਰੇਰਨਾ ਦਿੱਤੀ ਹੈ। ਸੰਮੇਲਨ ਦੇ ਪ੍ਰਧਾਨ ਡਾ. ਮਨਜੀਤ ਸਿੰਘ ਜੀ ਕਾਲਜ ਦੇ ਸੁਲਝੇ ਹੋਏ ਪ੍ਰੋਫੈਸਰ ਹਨ। ਉਨ੍ਹਾਂ ਦੇ ਇਸ ਸਮੁੱਚੇ ਤਜਰਬੇ ਦਾ ਲਾਭ ਅੱਜ ਸੰਮੇਲਨ ਉਠਾ ਰਿਹਾ ਹੈ। ਇਸੇ ਤਰ੍ਹਾਂ ਸੰਮੇਲਨ ਦੇ ਸਕੱਤਰ ਜਨਰਲ ਸ੍ਰ. ਮੋਹਨ ਸਿੰਘ ਬੈਰੀ ਨੂੰ ਪੰਜਾਬੀ ਭਾਸ਼ਾ ਲਈ ਇਤਨਾ ਪਿਆਰ ਹੈ ਕਿ ਉਹ ਪੰਜਾਬੀ ਲਈ ਸਮੇਂ ਸਮੇਂ 'ਤੇ ਸਰਕਾਰ ਨੂੰ ਪੰਜਾਬੀ ਭਾਸ਼ਾ ਪ੍ਰਤੀ ਜਗਾਉਂਦੇ ਰਹਿੰਦੇ ਹਨ। ਸੰਮੇਲਨ ਦੇ ਸੀਨੀਅਰ ਮੀਤ ਪ੍ਰਧਾਨ ਦਾ ਪੰਜਾਬੀ ਭਾਸ਼ਾ ਪ੍ਰਤੀ ਮੋਹ ਵੀ ਦਿਨੇ ਰਾਤ ਨਵਾਂ ਰੰਗ ਲਿਆ ਰਿਹਾ ਹੈ। ਸੰਮੇਲਨ ਦੁਆਰਾ ਕੀਤੇ ਪੰਜਾਬੀ ਪ੍ਰੋਗਰਾਮ ਵਿੱਚ ਹਰ ਰੋਜ਼ ਪੰਜਾਬੀ ਪ੍ਰੋਗਰਾਮਾਂ ਦੀ ਗਿਣਤੀ ਵੱਧਦੀ ਜਾ ਰਹੀ ਹੈ। ਤਿਲਕ ਨਗਰ, ਜੇਲ੍ਹ ਰੋਡ, ਖਿਆਲਾ, ਰਾਜੌਰੀ ਗਾਰਡਨ, ਵਿਕਾਸਪੁਰੀ, ਪੰਜਾਬੀ ਬਾਗ ਅਤੇ ਹੋਰ ਆਸ ਪਾਸ ਲੱਗਦੇ ਇਲਾਕੇ ਪੰਜਾਬੀਆਂ ਦਾ ਗੜ੍ਹ ਹੈ। ਇਹਨਾਂ ਸਾਰਿਆਂ ਨੂੰ ਸੰਮੇਲਨ ਨੇ ਜੋ ਇਹ ਪਲੇਟ ਫਾਰਮ ਮੰਚ ਦਿੱਤਾ ਹੈ, ਉਸਦੀ ਸਾਰੇ ਪੰਜਾਬੀਆਂ ਵਲੋਂ ਪ੍ਰਸ਼ੰਸਾ ਕੀਤੀ ਜਾ ਰਹੀ ਹੈ। ਇਸ ਸੰਮੇਲਨ ਦਾ ਮੁੱਖ ਨਾਅਰਾ ਹੈ – ਪੰਜਾਬੀ ਬੋਲੋ, ਪੰਜਾਬੀ ਸਿੱਖੋ, ਪੰਜਾਬੀ ਪੜ੍ਹੋ। ਸਭਾ ਦੇ ਸਕੱਤਰ ਜਨਰਲ ਮੋਹਨ ਸਿੰਘ ਬੈਰੀ ਅਤੇ ਪ੍ਰਧਾਨ ਡਾ. ਮਨਜੀਤ ਸਿੰਘ ਨੇ ਗੱਲਬਾਤ ਕਰਦਿਆਂ ਇਹ ਕਿਹਾ ਕਿ ਸੰਮੇਲਨ ਦੁਆਰਾ ਪੰਜਾਬੀ ਭਾਸ਼ਾ ਦੀ ਤਰੱਕੀ ਤੇ ਵਿਕਾਸ ਲਈ ਹੋਰ ਕੋਸ਼ਿਸ਼ਾਂ ਜਾਰੀ ਹਨ। ਇਸ ਸੰਮੇਲਨ ਨੂੰ ਸਾਹਿਤਕ ਸੰਸਥਾਵਾਂ, ਸਭਾਵਾਂ, ਪੰਜਾਬੀ ਅਧਿਆਪਕ ਐਸੋਸੀਏਸ਼ਨ ਅਤੇ ਪੰਜਾਬੀ ਹੈਲਪ ਲਾਈਨ ਦਾ ਸਾਥ ਵੀ ਪ੍ਰਾਪਤ ਹੈ। (ਧੰਨਵਾਦ ਸਹਿਤ 'ਅਜੀਤ' ਚੋਂ )


Namdhari Elibrary NamdhariElibrary@gmail.com

Vartman Hindustan (Punjabi Monthly)
J-29-B, Ramesh Nagar, New Delhi-15

March, 2008

R.N.I. No. DEL PUN/2004/13786



ਗਿਆਨੀ (ਸੰਤ) ਤੇਜਾ ਸਿੰਘ ਨਿਓਟੇ 30 ਦਸੰਬਰ 07 ਨੂੰ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। 4 ਨਵੰਬਰ 07 ਨੂੰ ਆਪ ਨੂੰ ਬਰਮਿੰਘਮ ਵਿਖੇ ਕੂਕਾ ਮੂਵਮੈਂਟ ਦੀ 150ਵੀਂ ਵਰ੍ਹੇਗੰਢ ਮੌਕੇ ਸਨਮਾਨਤ ਵੀ ਕੀਤਾ ਗਿਆ ਸੀ।



ਨਾਮਧਾਰੀ ਸੰਗਤ ਬਰਮਿੰਘਮ ਯੂ.ਕੇ. ਵਲੋਂ ਸਨਮਾਨਤ ਕੁੱਝ ਸਖਸ਼ੀਅਤਾਂ : ਖੱਬੇ ਤੋਂ ਸੱਜੇ - ਸੰਤ ਹਰਜਿੰਦਰ ਸਿੰਘ ਕੰਵਲ (ਕਵੈਂਟਰੀ), ਹਿਸਟੋਰੀਅਨ ਸੰਤ ਜਸਵਿੰਦਰ ਸਿੰਘ ਕਲਸੀ (ਦਿੱਲੀ), ਸ੍ਰੀਮਤੀ ਪੂਨਮ ਸਿੰਘ (ਅੰਮ੍ਰਿਤਸਰ ਪੰਜਾਬ) ਚੀਫ ਐਡੀਟਰ 'ਪ੍ਰੀਤ ਲੜੀ' ਆਪਣੀ ਸਹਿਯੋਗੀ ਮਿਸ ਹਰਪ੍ਰੀਤ ਕੌਰ ਨਰੋਤਰਾ ਨਾਲ, ਸੰਤ ਵਾਸਦੇਵ ਸਿੰਘ ਜੀ ਭੰਮਰਾ (ਵੁਲਵਰਹੈਂਪਟਨ) ਅੰਬੈਸਡਰ ਫਾਰ ਪੀਸ, ਗਿਆਨੀ ਸੰਤ ਸੁਰਜਨ ਸਿੰਘ ਜੀ ਭੀਤਾ (ਬਰਮਿੰਘਮ), ਸੰਤ ਸੁਰਿੰਦਰ ਸਿੰਘ ਜੀ ਨਰੋਤਰਾ (ਬਰਮਿੰਘਮ) ਸੰਸਥਾਪਕ ਐਡੀਟਰ 'ਕੂਕ'



ਸ੍ਰ. ਬਖਸ਼ੀਸ ਸਿੰਘ ਲਾਇਲਪੁਰੀ



14 ਫਰਵਰੀ 2008 ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ, ਨਵੀਂ ਦਿਲੀ ਵਿਖੇ ਸੰਪੰਨ ਹੋਏ ਸ੍ਰ. ਬਖਸ਼ੀਸ਼ ਸਿੰਘ ਲਾਇਲਪੁਰੀ ਦੇ ਭੋਗ ਸਮਾਗਮ ਦੀਆਂ ਤਸਵੀਰਾਂ।



Printed & Published by Sarve Shaktiman Printer, Publisher, Editor & Properietor Printed at Bharat Press, A-26, Naraina Industrial Area, Phase-II, New Delhi-26 & Published from J-29-B, Ramesh Nagar, New Delhi-15 Ph. 25441674, 25448648, 9810631674

Namdhari Elibrary NamdhariElibrary@gmail.com